"ਵੈਦੋ ਸੰਦਾ ਸੰਗ ਇਕਠਾ ਹੋਇਆ।
ਔਖਧ ਆਏ ਰਾਸ ਜਾਂ ਆਪ ਖਲੋਇਆ।"

ਸੁਦੇਸ਼ਭਾਸ਼ਾ ਪ੍ਰਚਾਰਕ ਲੜੀ ਨੰਬ੍ਰ ੩੨

# ਗੌਰਵਤਾ ਆਯੁਰਵੇਦ

## Sublimity of Ayurveda

ਅਰਥਾਤ

ਸੁਦੇਸ਼ੀ ਚਿਕਿਤਸ਼ਾ ਦੀ ਉੱਤਮਤਾ ਭੇਦ, ਚਮਤਕਾਰੀ ਦਵਾਵਾਂ ਦੇ ਨੁਸਖ਼ੇ, ਇਤਿਹਾਸ, ਡਾਕਟਰੀ ਦਵਾਵਾਂ ਦੇ ਟਾਕਰੇ ਦੀਆਂ ਦਵਾਵਾਂ ਦੀ ਖੋਜ, ਘਾਟ ਦੀ ਦਸ਼ਾ ਅਰ ਉੱਨਤੀ ਦੇ ਉਪਾਵ ਆਦਿ ਪ੍ਰਥਾਇ

ਇੱਕ ਵਯਾਖਯਾਨ

ਲੇਖਕ ਤੇ ਪ੍ਰਕਾਸ਼ਕ

ੀ ਮੋਹਨ ਸਿੰਘ ਵੈਦ

OHAN SINGH Vaidya,
UNICIPAL COMMISSIONER,
ARNTARAN, (Punjab)



ਮਾਰਚ ਸੰ: ੧੯੧੪

ਵਜ਼ੀਰ ਹਿੰਦ ਪ੍ਰੈਸ ਅੰਮ੍ਰਿਤਸਰ ਵਿਚ ਭਾਈ ਬਹਾਦਰ ਸਿੰਘ ਮੈਨੇਜਰ ਦੇ ਯਤਨ ਨਾਲ ਛਪਿਆ ॥

ਪਹਿਲੀ ਵਾਰ ੧੦੦੦ ਭੇਟਾ ਚਾਰ

੧ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

ਮੁਢ ਦੀ ਬੇਨਤੀ !

ਏਹ "ਲੇਖ ਆਲ ਇੰਡੀਆ ਵੈਦਕ ਐਂਡਯੂਨਾਨੀ ਤਿੱਬੀ ਕਾਨਫਰੰਸ ਦਿੱਲੀ" ਦੇ ਚੌਥੇ ਵਰ੍ਹੇ ਦੇ ਸਮਾਗਮ ਸ੍ਰੀ ਅੰਮ੍ਰਿਤਸਰ ਜੀ ੧-੨-੩ ਮਾਰਚ ੧੯੧੪ ਵਿੱਚ ਪੜ੍ਹਨ ਵਾਸਤੇ ਲਿਖਿਆ ਗਿਆ ਹੈ ਜੋ ਪ੍ਰਵਾਨਗੀ ਅਰ ਸਮੇਂ ਦੀ ਵੰਡ ਅਨੁਸਾਰ ਨਿਯਤ ਸਮੇਂ ਤੇ ਪੜ੍ਹਿਆ ਜਾਵੇਗਾ। ਏਸ ਦਾ ਕੁਝ ਹਿੱਸਾ 'ਭਾਰਤ ਹਿੰਦੂ ਵੈਦ ਵ ਹਕੀਮ ਕਾਨਫ੍ਰੰਸ ਸ੍ਰੀ ਅੰਮ੍ਰਿਤਸਰ' ਜੀ ਦੇ ਸਮਾਗਮ ਵਿੱਚ ਭੀ ੨੪ ਜਨਵਰੀ ਨੂੰ ਪੜ੍ਹਿਆ ਗਿਆ ਸੀ। ਭਾਵੇਂ ਦਾਸ ਜਰੂਰੀ ਕੰਮ ਹੋਵਨ ਤੇ ਮੁੜ ਆਵਨ ਕਰਕੇ ਸਾਰਾ ਨਹੀਂ ਸੁਣਾ ਸਕਿਆ ਸੀ ਪਰ ਏਸਦਾ ਕੁਝ ਹਿੱਸਾ ਸੁਣ ਕੇ ਭੀ ਉਕਤ ਕਾਨਫਰੰਸ ਦੇ ਪ੍ਰਧਾਨ ਸ੍ਰੀ ਮਾਨ ਡਾਕਟਰ ਮੇਜਰ ਸਰਜਨ ਮਿਸਟਰ ਬਾਸੂ ਆਈ. ਸੀ. ਐਸ. ਅਲ੍ਹਾਬਾਦ ਨਿਵਾਸੀ ਅਤੇ ਹੋਰ ਬਹੁਤ ਸਾਰੇ ਵੈਦ ਹਕੀਮ ਸੱਜਣਾਂ ਨੇ ਏਹ ਲੇਖ ਬਹੁਤ ਛੇਤੀ ਪ੍ਰਕਾਸ਼ਤ ਕਰਨ ਦੀ ਪ੍ਰੇਰਨਾਂ ਕੀਤੀ ਏਥੋਂ ਤਕ ਕਿ ਕੁਝ ਸੱਜਣ ੨੬ ਜਨਵਰੀ ਨੂੰ ਏਸ ਲੇਖ ਵਿੱਚੋਂ ਕੁਝ ਹਿੱਸਾ ਨਕਲ ਕਰਨ ਦੀ ਇੱਛਾ ਵਾਸਤੇ ਸ੍ਰੀ ਤਰਨ ਤਾਰਨ ਜੀ ਅੱਪੜੇ, ਅਤੇ ਪੰਡਤ ਦੀਨਾਂ ਨਾਥ ਜੀ H.P.S.L. & L. Punjab Ayurved Bhushan and A.K A.G. Madras Professor D. A. V. College, Lahore ਆਦਿ ਸਜਣਾਂ ਨੇ ਛੇਤੀ ਛਪਵਾਕੇ ਜਾਂ ਨਕਲ ਕਰਵਾਕੇ ਭੇਜਣ ਵਾਸਤ ਜਰੂਰੀ ਤੇ ਕ੍ਰਿਤਗਤਾ ਭਰੀਆਂ ਚਿਠੀਆਂ ਲਿਖੀਆਂ। ਏਸੇ ਤਾਂਘ ਤੇ ਸੱਜਣਾਂ ਦੀ ਪ੍ਰੇਰਨਾਂ ਅਨੁਸਾਰ ਹੀ ਏਹ ਲੇਖ ਛੇਤੀ ਪ੍ਰਕਾਸ਼ਤ ਕੀਤਾ ਗਿਆ ਹੈ।

ਤਰਨ ਤਾਰਨ (ਪੰਜਾਬ)<br>
੧੫ ਫਰਵਰੀ ੧੯੧੪

ਦਾਸ-ਮੋਹਨ ਸਿੰਘ ਵੈਦ<br>
ਮਾਲਕ-ਆਯੁਰਵੇਦੀਯ ਖਾਲਸਾ ਔਖਧਾਲਯ,<br>
ਅਤੇ "ਨੈਸ਼ਨਲ ਮੈਡੀਕਲ ਕੰਪਨੀ"

੧ ਓੰ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

---

ਸਨਮਾਨ ਯੋਗ, ਵਿੱਦਯਾ ਭੂਸ਼ਣ, ਬਜ਼ੁਰਗੋ ਅਤੇ ਕ੍ਰਿਪਾਲੂ ਸੱਜਣੋਂ!

ਭਾਵੇਂ ਇਸ ਵੇਲੇ ਇਸ ਸਭਾ ਵਿੱਚ ਵੱਡੇ ੨ ਵਿਦਵਾਨ, ਮੰਨੇ ਪ੍ਰਮੰਨੇ ਵੈਦ ਅਤੇ ਹਕੀਮ, ਸਰਬ ਗੁਣ ਸੰਪੰਨ ਬਹੁਤ ਸਾਰੇ ਸੱਜਣ ਸੁਭਾਇਮਾਨ ਹੋ ਰਹੇ ਹਨ ਜਿਨ੍ਹਾਂ ਦੇ ਸਾਹਮਣੇਂ ਅਲਪ ਬੁਧੀ ਦਾਸ ਦਾ ਖੜੇ ਹੋ ਕੇ ਵਯਾਖਯਾ ਕਰਨਾਂ ਬਾਲਕ ਪਣ ਹੀ ਹੈ ਪਰ ਜਿਸ ਤਰਾਂ ਬਜ਼ੁਰਗਾਂ ਵਲੋਂ ਸਦਾ ਹੀ ਬਾਲਕਾਂ ਨੂੰ ਉਭਾਰਨ ਵਾਸਤੇ ਉਤਸਾਹ ਦਿੱਤਾ ਜਾਂਦਾ ਹੈ ਏਸੇ ਤਰਾਂ ਹੀ ਕੁਝ ਕ੍ਰਿਪਾਲੂ ਸੱਜਣਾਂ ਵੱਲੋਂ ਦਾਸ ਨੂੰ ਪ੍ਰੇਰਕੇ ਉਤਸ਼ਾਹ ਦਿੱਤਾ ਗਿਆ ਕਿ ਦਾਸ ਭੀ ਕੁਝ ਬੇਨਤੀ ਕਰੇ ਜੋ ਸੀ ਭੀ ਜਰੂਰੀ ਕਿ ਅਜੇਹੀ ਕਾਨਫਰੰਸ ਪੰਜਾਬ ਦੇਸ਼ ਦੇ ਕੇਂਦ੍ਰ ਅਸਥਾਨ ਵਿੱਚ ਬੇਅੰਤ ਪੰਜਾਬੀ ਭਰਾਵਾਂ ਦੀ ਇਕੱਤ੍ਰਤਾ ਵਿੱਚ ਹੋਵੇ ਪਰ ਜੇ ਕੋਈ ਵਯਾਖਯਾ ਪੰਜਾਬੀ ਭਾਸ਼ਾ ਵਿੱਚ ਨਾਂ ਹੋਵੇ ਤਦ ਵੱਡੀ ਘਾਟੇ ਵਾਲੀ ਗੱਲ ਹੈ, ਸੋ ਆਸ ਹੈ ਬਜ਼ੁਰਗ ਸੱਜਣ ਏਨ੍ਹਾਂ ਵਿਚਾਰਾਂ ਅਨੁਸਾਰ ਦਾਸ ਦੀ ਬੇਨਤੀ ਪੂਰੇ ਧਿਆਨ ਨਾਲ ਸੁਣਨਗੇ ਤੇ ਵਿਚਾਰ ਯੋਗ ਬਾਤਾਂ ਤੇ ਪੂਰੀ ਵਿਚਾਰ ਰਖਦੇ ਹੋਏ ਦਾਸ ਦੀਆਂ ਭੁਲਾਂ ਨੂੰ ਖਿਮਾਂ ਕਰਨ ਗੇ।

ਕ੍ਰਿਪਾਲੂ ਸੱਜਣੋਂ! ਸ੍ਵਦੇਸ਼ ਦੀ ਦਸ਼ਾ ਤੇ ਵਿਚਾਰ ਕਰਨ ਵਾਲੇ ਵਿਸ਼ੇਸ਼ ਕਰਕੇ ਇਤਹਾਸ ਦੇ ਜਾਣੂ ਵਿਦਵਾਨ ਸੱਜਣ ਇਹ ਚੰਗੀ ਤਰਾਂ ਜਾਣਦੇ ਹਨ ਕਿ

ਜਦ ਤੋਂ ਸਾਡੇ ਮਹਾਂਦੇਸ਼ ਭਾਰਤ ਵਰਸ਼ ਦੇ ਸੋਭਾਗਯ ਦਾ ਨਿਹਕਲੰਕ ਸੂਰਯ ਅਸਤਾਚਲ ਵਿੱਚ ਅਸਤ ਹੋਇਆ ਹੈ, ਜਦ ਤੋਂ ਭਾਰਤ ਲੱਛਮੀ ਨੇ ਅੰਨਜ ਦੇਸ਼ਾਂ ਵੱਲ ਦੀ ਚਾਲ ਫੜ ਕੇ ਭਾਰਤ ਵਾਸੀਆਂ ਵੱਲੋਂ ਮੂੰਹ ਮੋੜਿਆ ਹੈ, ਜਦ ਤੋਂ ਭਾਰਤ ਭੂਮੀ ਵਿੱਚ ਵੱਸਣ ਵਾਲਿਆਂ ਦੇ ਆਚਰਨ ਗਿਰਨ ਦੇ ਕਾਰਨ ਪਰਤਾਪ ਘਟਿਆ ਤੇ ਉੱਪਰਥਲੀ ਦੂਜੇ ਦੇਸਾਂ ਦੇ ਲੋਕਾਂ ਦੇ ਹੱਲਿਆਂ, ਮੁਕਾਬਲੇ, ਅਤੇ ਮੇਲ ਜੋਲ ਨਾਲ ਆਤਮ ਵਿਚਾਰ ਵੱਲੋਂ ਵਿਚਾਰਾਂ ਨੇ ਪਲਟਾ ਖਾਧਾ ਹੈ ਤਦ ਤੋਂ ਹੀ ਭਾਰਤ ਵਰਸ਼ ਦੀ ਰਾਜ ਨੀਤੀ, ਸਭਾ ਨੀਤੀ, (ਮੇਲ ਮਿਲਾਪ ਦੀ ਮ੍ਰਯਾਦਾ) ਅਤੇ ਧਰਮ ਨੀਤੀ ਵਿੱਚ ਉਲਟ ਪੁਲਟ ਹੋਇਆ ਹੈ। ਜਦ ਤੋਂ ਭਰਾਤ੍ਰੀ ਭਾਵ, ਜਤ, ਸਤ, ਦਯਾ, ਖਿਮਾਂ, ਸੀਲ, ਸੰਤੋਖ ਆਦਿ ਗੁਣ ਜੋ ਭਾਰਤ ਵਾਸੀਆਂ ਵਿੱਚ ਵਿਸ਼ੇਸ਼ਤਾ ਨਾਲ ਪਾਏ ਜਾਂਦੇ ਸਨ ਨਸ਼ਟ ਜੇਹੇ ਹੋ ਗਏ ਹਨ ਤੇ ਆਪਾ ਧਾਪ, ਫੁਟ ਫਿਰਕੇ ਬੰਦੀ,ਪਖ੍ਯਪਾਤ, ਸ੍ਵਾਰਥਾਂ ਤੇ ਵਿਸ਼ੇ ਵਿਕਾਰਾਂ ਦਾ ਵਾਧਾ ਹੋਇਆ ਹੈ ਤਦ ਤੋਂ ਹੀ ਭਾਰਤ ਵਰਸ਼ ਦੇ ਵਿਗ੍ਯਾਨ ਸ਼ਾਸਤ੍ਰ ਭੀ ਗੁੰਮ ਜੇਹੇ ਹੋ ਗਏ ਹਨ, ਅਤੇ ਓਹਨਾਂ ਦੇ ਨਾਲ ਹੀ ਭਾਰਤ ਦਾ ਅਨਮੋਲ ਰਤਨ ਅਤੇ ਸੰਪੂਰਨ ਸੰਸਾਰ ਭਰ ਦੇ ਮਾਨਨੀਯ ਸਾਡੇ ਚਕਿਤਸਾ ਸ਼ਾਸਤ੍ਰ(ਵੈਦਕ ਦੇਸੀ ਹਿਕਮਤ ਵਿੱਦ੍ਯਾ ਆਯੁਰਵੇਦ ਦੇ ਮੰਨੇ ਪ੍ਰਮੰਨੇ ਗ੍ਰੰਥ) ਭੀ ਅਤੀ ਮੰਦ ਦਸ਼ਾ ਨੂੰ ਪਹੁੰਚ ਗਏ ਹਨ। ਪਰ ਹੁਣ ਸੁਖ, ਸ਼ਾਂਤੀ, ਅਮਨ ਦਾ ਰਾਜ ਪ੍ਰਾਪਤ ਹੋਣ ਕਰਕੇ ਪੁਰਾਤਨ ਉੱਚ ਵਿੱਦ੍ਯਾਂ ਵੱਲ ਦੇਸ਼ ਹਿਤਕਾਰੀਆਂ ਦਾ ਕੁਝ ਫੇਰ ਝੁਕਾਉ ਹੋ ਰਿਹਾ ਹੈ!

ਜੋ ਦੇਸ਼ ਦੀ ਉੱਨਤੀ ਅਰ ਰਾਜਾ ਪਰਜਾ ਦੀ ਭਲਾਈ ਦੇ ਵਾਧੇ ਦੇ ਲੱਛਣ ਹਨ॥

ਸਨਾਤਨ ਭਾਰਤੀ ਰਾਜੇ ਅਰ ਭਾਰਤੀ ਸਭ੍ਯਤਾ ਦੇ ਸਮੇਂ ਦੇਸ਼ਵਿੱਚ ਸੰਪੂਰਨ ਸ੍ਵਦੇਸ਼ੀ ਵਿਦ੍ਯਾਦੀ ਸਭਤਰਾਂ ਨਾਲ ਉੱਨਤੀ ਸੀ, ਵਿਸ਼ੇਸ਼ ਕਰਕੇ "ਸ੍ਵਦੇਸ਼ੀ ਚਿਕਿਤਸਾ ਦੀ ਵਿ੍ਦ੍ਯਾ" ਨਾਲ ਤਾਂ ਏਥੋਂ ਤਕ ਪਿਆਰ ਸੀ ਕਿ ਰਾਜ ਭਵਨ ਦੇ ਰਸੋਈਏ ਅਰ ਘਰ ਬਾਹਰ ਦੇ ਸਾਥੀ ਭੀ ਸ੍ਵਦੇਸ਼ੀ ਹਿਕਮਤ ਦੇ ਨਿਯਮਾਂ ਤੋਂ ਚੰਗੇ ਜਾਣੂ ਸਨ, ਜੋ ਪੁਰਾਣੇਂ ਗ੍ਰੰਥ ਦੇਖਣ ਤੇ ਅੱਜ ਭੀ ਪਤਾ ਲਗਦਾ ਹੈ, ਜੇਹਾ ਕਿ ਅਸ਼ਟਾਂਗ ਹ੍ਰਿਦਯ (ਬਾਗਭਟ ਸੰਹਿਤਾ) ਦੇ ਸੂਤ੍ਰ ਅਸਥਾਨ ਵਿੱਚ ਦਸਿਆ ਹੈ ਕਿ:-"ਵਿਖ ਮਿਲੇ ਚਾਵਲ ਪਤਲੇ ਜੇਹੇ ਤਾਰਾਂ ਵਾਲੇ ਹੋ ਜਾਂਦੇ ਹਨ ਅਤੇ ਚਿਰਕੇ ਰਿੱਝਦੇ ਹਨ, ਤਾਜ਼ੇ ਰਿੱਝੇ ਹੋਏ ਬੇਹੇ ਭੱਤ ਦੀ ਤਰਾਂ, ਥਾਲੀ ਵਿਚ ਪਾਏ ਮੋਰ ਦੇ ਕੰਠ ਦੀ ਤਰਾਂ ਲੀਕਾਂ ਪ੍ਰਤੀਤ ਹੋਣੀਆਂ, ਬੱਝਾ ਜੇਹਾ ਧੂੰਆਂ ਉੱਠਣਾਂ, ਤੇਲ ਵਿਚ ਪਾਣੀ ਦੀ ਬੂੰਦ ਪੈਣ ਜੇਹੀ ਸ਼ਕਲ ਦਿੱਸਨੀ। ਏਸੇ ਤਰਾਂ ਹੋਰ ਹਰਤਰਾਂ ਦੇ ਭੋਜਨ ਦੀਆਂ ਚੀਜ਼ਾਂ ਤਿਆਰ ਹੁੰਦੇਸਾਰ ਹੀ ਸੁੱਕ ਜਾਂਦੀਆਂ ਹਨ, ਮੈਲੀ ਜੇਹੀ ਰਸਾ, ਮੰਦੀ ਸ਼ਕਲ, ਅਰ ਭੈੜੀ ਬੂ ਪ੍ਰਤੀਤ ਹੋਣ ਲੱਗ ਜਾਂਦੀ ਹੈ। ਸਲੂਣੀਆਂ ਚੀਜ਼ਾਂ ਵਿਚ ਜੇ ਜ਼ਹਰ ਮਿਲਿਆ ਹੋਵੇ ਤਦ ਉਭਰੀਆਂ ਜੇਹੀਆਂ ਲੀਕਾਂ ਬਲਬੁਲਿਆਂ ਦੀ ਤਰਾਂ ਹੁੰਦੀਆਂ ਹਨ। ਸਾਗ ਭਾਜੀ ਵਿੱਚ ਜ਼ਹਰ ਮਿਲੇ ਤਦ ਓਹ ਖਿੰਡੇ ਜੇਹੇ, ਬਦਬੂਦਾਰ, ਕਰੂਪ, ਬੇ ਰਸ ਤੇ ਸੜੇ ਬੁੱਕੇ ਪ੍ਰਤੀਤ ਹੁੰਦੇ ਹਨ। ਮਾਸ ਦੀ ਤਰੀ ਵਿੱਚ ਨੀਲੀਆਂ ਧਾਰੀਆਂ, ਦੁਧ ਵਿਚ ਤਾਂਬੇ ਰੰਗੀਆਂ ਧਾਰੀਆਂ, ਦਹੀਂ

ਵਿਚ ਕਾਲੀ ਭਾਹ ਦੀਆਂ, ਦਹੀਂ ਦੀ ਲੱਸੀ ਵਿੱਚ ਪੀਲੀਆਂ, ਘਿਉ ਵਿਚ ਪਾਣੀ ਦੀ ਤਰਾਂ ਧਾਰੀਆਂ ਹੁੰਦੀਆਂ ਹਨ, ਸ਼ਰਾਬ ਵਿਚ ਕਾਲੀਆਂ ਧਾਰੀਆਂ, ਸ਼ਹਦ ਵਿੱਚ ਸਬਜ਼, ਤੇਲ ਵਿਚ ਬੋਹੜੇ ਲਾਲ ਰੰਗ ਦੀਆਂ, ਅਤੇ ਜਲ ਵਿਚ ਭੀ ਕਾਲੇ ਰੰਗ ਜੇਹੀਆਂ ਧਾਰੀਆਂ ਦੇਖਕੇ ਹੀ ਪਤਾ ਲੱਗ ਜਾਂਦਾ ਹੇ ਕਿ ਇਸ ਅੰਨ ਜਲ ਭੋਜਨ ਆਦਿ ਵਿਚ ਜ਼ਹਰ ਮਿਲਿਆ ਹੈ ਆਦਿਕ, ਜਿਸਨੂੰ ਪੁਰਾਤਨ ਰਾਜ ਭਵਨ ਦੇ ਰਸੋਈਏ ਭੀ ਚੰਗੀਤਰਾਂ ਜਾਣਦੇ ਸਨ, ਪਰ ਹੁਣ ਦੇ ਚਿਕਿਤਸਕ ਭੀ ਅਗਜਾਨ ਹਨ। ਏਸੇ ਤਰਾਂ ਵਿਗੜੇ ਹੋਏ ਤੇ ਜ਼ਹਰੀਲੇ ਹੋ ਗਏ ਅੰਨ ਜਲ ਵਾਯੂ ਆਦਿਕਾਂ ਦੀ ਪ੍ਰੀਖਯਾ ਦੇ ਜੇਹੇ ਸਾਧਾਰਨ ਤੇ ਸੁਖਾਲੇ ਨਿਯਮ ਤੇ ਗੂਹੜੇ ਭੇਦ ਸਦੇਸ਼ੀ ਚਿਕਿਤਸਾ ਵਿਚ ਹਨ ਸੋ ਅੱਜ ਤਕ ਭੀ ਹੋਰ ਉੱਨਤੀ ਦੇ ਸਿਖਰ ਪਹੁੰਚੀਆਂ ਵਿੱਦਯਾ ਵਿਚ ਨਹੀਂ ਹਨ, ਜੇਹਾ ਕਿ ਸ੍ਰੀ ਧਨੰਤ੍ਰ ਜੀ ਮਹਾਰਾਜ ਜੀ ਨੇ ਸੁਸ੍ਰੁਤ ਸੰਹਿਤਾ ਦੇ ਕਲਪ ਅਸਥਾਨ ਵਿੱਚ ਕਥਨ ਕੀਤਾ ਹੈ। ਉਸ ਸਮੇਂ ਸੰਪੂਰਣ ਵਿਦਯਾ ਦੀ ਆਭਾ: ਭਾਰਤ ਵਰਸ਼ ਦੀ ਦਮਕ, ਸੰਪੂਰਣ ਸੰਸਾਰ ਭਰ ਨੂੰ ਆਪਣਾ ਪ੍ਰਕਾਸ਼ ਦੇ ਰਹੀ ਸੀ, ਤਦੋਂ ਭਾਰਤ ਵਰਸ਼ ਦਾ ਚਿਕਿਤਸਾ ਸ਼ਾਸਤ੍ਰ ਭੀ ਸਾਰੇ ਸੰਸਾਰ ਦੇ ਚਿਕਿਤਸਾ ਸ਼ਾਸਤ੍ਰਾਂ ਨਾਲੋਂ ਮਹਾਨ ਉੱਨਤਿ ਸਰਬਗੁਣ ਭਰਪੂਰ, ਸ੍ਰੇਸ਼ਟ, ਅਤੇ ਭਾਰਤ ਸੰਤਾਨ ਦੀ ਅਰੋਗਯਤਾ ਦੀ ਰਖਯਾ ਦਾ ਮਹਾਨ ਆਸਰਾ ਸਮਝਿਆ ਜਾਂਦਾ ਸੀ, ਅਰ ਹਰ ਇੱਕ ਭਾਰਤ ਵਾਸੀ ਏਸਦੇ ਨਿਯਮਾਂ ਤੋਂ ਜਾਣੂੰ ਸੀ। ਅਖਾਵਤ ਹੈ ਕਿ "ਸਤਿਜੁਗ, ਦ੍ਵਾਪਰ, ਤ੍ਰੇਤਾ, ਏਨਾਂ ਤਿੰਨਾਂ ਜੁਗਾਂ ਵਿਚ ਕੋਈ ਪ੍ਰਾਣੀ

ਰੋਗੀ ਹੀ ਨਹੀਂ ਹੁੰਦਾ ਸੀ" ਇਸਦਾ ਕਾਰਨ ਪ੍ਰਤੱਖ ਹੈ ਕਿ ਸਾਰੇ ਲੋਕ ਇਹਨਾਂ ਅਰੋਗਜਤਾ ਦੇ ਨਿਯਮਾਂ ਤੋਂ ਗਜਾਨ ਵਾਨ ਸਨ ਤੇ ਵਰਤੋਂ ਵਿਚ ਰੱਖਦੇ ਸਨ। ਨਾਂ ਮਿਥਜਾ ਅਹਾਰ ਵਿਹਾਰ ਹੋਵੇ ਤੇ ਨਾਂ ਦੋਖ ਵਿਗੜ ਕੇ ਰੋਗ ਹੋ ਸੱਕਣ। ਸ੍ਵਦੇਸੀ ਚਿਕਿਤਸਾ ਸ਼ਾਸਤ੍ਰ ਅਰਥਾਤ ਆਯੁਰਵੇਦ ਦੀ ਵੰਡ ਅੱਠ ਹਿਸਿਆਂ ਵਿੱਚ ਕੀਤੀ ਹੋਈ ਹੈ ਜਿਸ ਵਿੱਚੋਂ ਪਹਲਾ ਅੰਗ ਅਰਥਾਤ ਹਿੱਸਾ:–

੧–ਸ਼ਲਯ ਤੰਤ੍ਰ (SURGERY ਜੱਰਰਾਹੀ) ਹੈ। ਸੁਸ੍ਰਤ ਦੇ ਮਤ ਅਨੁਸਾਰ ਇਹੋ ਚਕਿਤਸਾ ਦਾ ਪਹਲਾ ਅੰਗ ਹੈ, ਆਯੁਰਵੇਦੀਯ ਸ਼ਾਸਤ੍ਰਾਂ ਵਿੱਚ ਸ਼ਲਯ ਤੰਤ੍ਰ ਅਰਥਾਤ ਚੀਰਨ, ਪਾੜਨ, ਸ਼ਿਰਾ ਵੇਧਨ, ਦਾਹ ਕਰਮ ਆਦਿ ਦ੍ਵਾਰਾ ਰੋਗਾਂ ਦੇ ਇਲਾਜ ਕਰਨ ਦੇ ਵਿਸਥਾਰ ਨਾਲ ਸਾਧਨ ਦੱਸੇ ਹੋਏ ਹਨ ਅਤੇ ਤਾਲਯੰਤ੍ਰ ਨਾੜੀ ਯੰਤ੍ਰ, ਅਰਸ਼ੋ ਯੰਤ੍ਰ, ਵਸਤੀ ਯੰਤ੍ਰ ਸ਼ਲਾਕਾਯੰਤ੍ਰ, ਨਾੜੀਬ੍ਰਣਖਾਲਨਯੰਤ੍ਰ, ਬ੍ਰਣਪ੍ਰਖਾਲਨ ਯੰਤ੍ਰ, ਅੰਗੁਲੀ ਤ੍ਰਾਣ ਯੰਤ੍ਰ, ਕੰਕ ਮੁਖ, ਸਿੰਹ, ਰਿਖਜ, ਕਾਕ, ਜਰਖ, ਵਜਾਘ੍ਰ, ਸ੍ਵਾਨ, ਭ੍ਰਿੰਗ ਰਾਜ, ਵ੍ਰਿਕਮੁਖ ਯੰਤ੍ਰ, ਗਰ੍ਭ ਸ਼ੰਕੁ ਯੰਤ੍ਰ, ਅਸ਼ਮਰੀ ਹਰਣ ਯੰਤ੍ਰ। ਛੇਦਨ ਸ਼ਸਤ੍ਰ, ਦੰਤ ਲੇਖਨ ਸ਼ਸਤ੍ਰ, ਸ਼ਲਾਕਾ ਸ਼ਸਤ੍ਰ, ਕਰਤ੍ਰਰੀ ਸ਼ਸਤ੍ਰ, ਕਰਣ ਛੇਦਨ ਸ਼ਸਤ੍ਰ, ਸੂਚੀ ਸ਼ਸਤ੍ਰ, ਮੂਢ ਗਰਭਾਹਰਣ ਯੰਤ੍ਰ, ਅਸਥੀਭਗਨ ਸ਼ਸਤ੍ਰ, ਮੂਢ ਗਰਭ ਵਿਭੇਦਕ ਸ਼ਸਤ੍ਰ, ਸ਼ਿਰਭੇਦਨ, ਕਰਤਾ, ਮਸਤਕ ਆਹਰਣ, ਜਲੋਦਰ ਯੰਤ੍ਰ, ਆਦਕ ਚੀਰਨ ਫਾੜਨ ਆਦਿ ਹਥਜਾਰਾਂ ਦੇ ਨਾਮ ਅਰ ਵਰਤਾਰੇ ਦੱਸੇ ਹਨ, ਕਵਿਰਾਜ ਸ੍ਰੀ ਗਣ ਨਾਥ ਸੇਨ ਐਮ. ਏ.

ਐਲ. ਐਮ. ਐਸ. ਵਿੱਦਯਾ ਨਿਧ ਕਵਿ ਭੂਖਣ ਕਲਕੱਤਾ ਨਿਵਾਸੀ ਪ੍ਰਧਾਨ ਤ੍ਰਿਤੀਯ ਵੈਦਕ ਸੰਮੇਲਨ ਪ੍ਰਯਾਗ ਜੀ ਨੇ ਵਯਾਖਯਾ ਵਿੱਚ ਦੱਸਿਆ ਸੀ ਕਿ ਸ੍ਵਦੇਸ਼ੀ ਸ਼ਸਤ੍ਰ ਕ੍ਰਿਆ ਅਨੁਸਾਰ ਜਲੋਂਦਰ,ਪਥਰੀ ਆਦਿ ਰੋਗਾਂ ਦੇ ਉਪਾਵ ਅਸੀ ਆਪ ਕਰਕੇ ਦੇਖੇ ਹਨ ! ਸ੍ਰੀਮਾਨ ਜੀ ਨੇ ਵਰਤਮਾਨ ਡਾਕਟਰੀ ਦੇ ਯੰਤ੍ਰ, ਸ਼ਸਤ੍ਰ ਸਾਹਮਣੇਂ ਵਿਖਾ ਵਿਖਾ ਕੇ ਤਿਹਨਾਂ ਦੇ ਨਾਮ ਪਤੇ ਆਯੁਰਵੇਦ ਸ਼ਾਸਤ੍ਰਾਂ ਵਿੱਚੋਂ ਦੱਸੇ ਭੀ ਸੁਣੇਂ ਗਏਹਨ ! ਸੁਸ੍ਰਤ ਸੰਘਤਾ ਵਿੱਚ ਦਸੇ "ਸਿੰਘਾਸ੍ਯ ਯੰਤ੍ਰ" ਵਰਤਮਾਂਨ ਡਾਕਟਰੀ ਦੇ Lian forceps (ਲਾਇਨ ਫੋਰ ਸੈਪਸ) ਨਾਲ ਮਿਲਦਾਹ, ਵਯਾਘਰ ਮੁਖ, ਮ੍ਰਿਗ ਮੁਖ, ਮਾਰਜਾਰੀ ਮੁਖ,ਵਿੱਲੀ ਮੁਖ ਆਦਿ ਬਾਰਾਂ ਤੇਰਾਂ ਤਰਾਂ ਦੇ ਯੰਤ੍ਰ ਡਾਕਟਰੀ ਦੇ ਅੱਡ ੨ ਤਰਾਂ ਦੇ Tooth forceps (ਟੂਥ ਫੋਰ ਸੈਪਸ) ਨਾਲ ਰਲਦੇ ਹਨ। ਗ੍ਰਿਧ੍ਰਾਸ੍ਯ ਆਦਿ ਦੋ ਤਿੰਨ ਤਰਾਂ ਦੇ ਯੰਤ੍ਰ ਡਾਕਟਰੀ ਦੇ Curved Scissors (ਕਰਵਡ ਸਿਝਰਸ) ਨਾਲ ਰਲਦੇ ਹਨ। ਕੋਂਚਵਾਸ੍ਯ ਯੰਤ੍ਰ Scissors (ਸਿਝ-ਰਸ)ਨਾਲ ਰਲਦਾ ਹੈ।ਏਸੇਤਰਾਂ ਪੰਜ ਤਰਾਂ ਦੇ ਦੱਸੇ ਕਰ-ਤਰੀ ਯੰਤ੍ਰ ਦੇ ਪਹਲੇ ਦ ਡਾਕਟਰੀ ਦੇ Ortery for ceps. mice toothed (ਆਰਟਰੀ ਫੋਰ ਸੈਪਸ ਮਾਈਸ ਟੂਥਡ) ਨਾਲ ਤੀਸਰਾ Throot for ceps (ਥ੍ਰੋਟ ਫੋਰ ਸੈਪਸ) ਨਾਲ ਚੌਥਾ Aligator jaw action throot for ceps(ਅੰਲੀ ਗੇਟਰ ਜਾਂ ਐਕਸ਼ਨ ਥ੍ਰੋਟ ਫੋਰ ਸੈਪਸ) ਨਾਲ ਅਤੇ ਪੰਜਵਾਂ Bone Pliers(ਬੋਨ ਪਲਾਇਰਸ)ਨਾਲ ਮਿਲਦਾ ਹੈ। ਏਸੇਤਰਾਂ ਵਿਦਵਾਨ ਸੱਜਣ ਜੋ ਵਰਤਮਾਨ ਡਾਕਟਰੀ ਨਾਲ ਸੰਬੰਧ ਰਖਦੇ ਹਨ ਖੋਜ ਪੜਤਾਲ ਕਰਕੇ ਹੋਰ ਭੀ

ਵਧੇਰਾ ਚਾਨਣਾ ਪਾ ਸਕਦੇ ਹਨ।

ਇਤਿਹਾਸ ਤੋਂ ਪਤਾ ਲੱਗਦਾ ਹੈ ਕਿ ਪੁਰਾਤਨ ਸਮੇਂ ਵਿੱਚਦੱਖ ਪਰਜਾ ਪਤੀਦਾ ਕੱਟਿਆ ਹੋਯਾ ਸਿਰ ਅਸ੍ਵਨੀ ਕੁਮਾਰਸ਼ਲਯ ਯੰਤ੍ਰ ਦੇ ਪ੍ਰਸਿੱਧ ਵੇਦਾਂ ਨੇ ਜੋੜਿਆ। ਪੂਖਾ ਰਿਸ਼ੀ ਦੇ ਦੰਦ ਅਸਲੀ ਦੇ ਸਮਾਨ ਬਣਾਏ ਗਏ ਸਨ। ਨੇਤ੍ਰ ਹੀਨ ਭਗ ਰਿਸ਼ੀ ਦੇ ਨੇਤ੍ਰ ਬਣਾਏ ਗਏ। ਬ੍ਰਿਧ ਅਵਸਥਾ ਦੇ ਚਯਵਨ ਰਿਸ਼ੀ ਨੂੰ ਜਵਾਨਾਂ ਦੇ ਸਮਾਨ ਕੀਤਾ ਅਰ ਅੰਨ੍ਹੇ ਤੋਂ ਸੁਜਾਖਾ ਕੀਤਾ। ਦਾਧੀਚ ਰਿਸ਼ੀ ਦਾ ਸਿਰ ਕੁਝ ਚਿਰ ਤੱਕ ਕੱਟਕੇ ਫੇਰ ਜੋੜ ਦਿੱਤਾ,ਆਦਿ। ਪਰ ਸਮੇਂ ਦੇ ਫੇਰ ਅਰ ਸ਼ਲਯ ਤੰਤ੍ਰ ਸੰਬੰਧੀ ਸ਼ਸਤ੍ਰਾਂ ਦੇ ਨਸ਼ਟ ਹੋ ਜਾਵਨ ਤੇ ਅੱਜ ਸਭ ਅਣਹੋਣੀਆਂ ਗੱਲਾਂ ਪ੍ਰਤੀਤ ਹੁੰਦੀਆਂ ਹਨ।

੨–ਦੂਜਾ ਸ਼ਾਲਾਕਜ ਤੰਤ੍ਰ (Diseases of the eye ear, nose, and throat) ਨੇਤ੍ਰ, ਕੰਨ, ਨਾਸਾਂ, ਮੂੰਹ, ਗਲ ਆਦਿਕ ਰੋਗਾਂ ਵਾਸਤੇ ਏਹ ਦੂਸਰਾ ਚਿਕਿਤਸਾ ਅੰਗ ਹੈ, ਸ਼ਾਲਾਕਜ ਤੰਤ੍ਰ ਸੰਬੰਧੀ ਬਹੁਤ ਸਾਰੇ ਗ੍ਰੰਥਾਂ ਦੇ ਨਾਮ ਮਿਲਦੇ ਹਨ ਪਰ ਓਹ ਗ੍ਰੰਥ ਦੁਰਲਭ ਹੋ ਰਹੇ ਹਨ, ਪ੍ਰਮਾਣ ਮਾਤ੍ਰ ਸੁਸ੍ਰੁਤ ਆਦਿ ਗ੍ਰੰਥਾਂ ਵਿੱਚ ਮਿਲਦੇ ਹਨ ਪਰ ਸਮੇਂ ਦੇ ਪ੍ਰਭਾਵ ਅੱਜ ਦੂਸਰਿਆਂ ਦੀਆਂ ਅੱਖਾਂ ਆਦਿ ਪ੍ਰਦਾਨ ਕਰਨ ਵਾਲੇ ਬਹੁਤ ਸਾਰੇ ਓਹਨਾਂ ਦੇ ਅਸਥਾਨ ਸੰਭਾਲਨ ਦਾ ਮਾਨ ਰੱਖਣ ਵਾਲੇ ਪ੍ਰਸਿੱਧ ਵੈਦ ਭੀ ਐਨਕਾਂ ਦੇ ਗੁਲਾਮ ਬਣੇ ਹੋਏ ਹਨ।

੩–ਤੀਜਾ ਕਾਯ ਚਿਕਿਤਸਾ (Practice of Medicine) ਅਰਥਾਤ ਸਰੀਰ ਚਿਕਿਤਸਾ ਹੈ, ਏਸ ਸਮੇਂ ਵਿੱਚ ਹੋਰਨਾਂ ਪਾਸਿਆਂ ਤੋਂ ਅਧੋਗਤੀ ਨੂੰ ਪਹੁੰਚਿਆਂ

ਹੋਇਆਂ ਭੀ ਸ੍ਵਦੇਸ਼ੀ ਚਿਕਿਤਸਾ ਦੇ ਇਸ ਹਿੱਸੇ ਦੇ ਆਸਰੇ ਵੈਦਾਂ ਦਾ ਸਨਮਾਨ ਅਰ ਬੇਅੰਤ ਦੇਸ਼ ਵਾਸੀਆਂ ਦਾ ਉਪਕਾਰ ਹੋ ਰਿਹਾ ਹੈ ਜਿਸ ਦਾ ਕੁਝ ਨਮੂਨਾਂ ਅੱਗੇ ਦੱਸਿਆ ਜਾਵੇ ਗਾ।

੪–ਚੌਥਾ ਭੂਤ ਵਿੱਦਯਾ (Treatment of Mental Diseases) ਅਰਥਾਤ ਮਨ ਨਾਲ ਸੰਬੰਧ ਰੱਖਣ ਵਾਲੇ ਰੋਗਾਂ ਦੇ ਇਲਾਜ– ਵਰਤਮਾਨ ਸਮੇਂ ਵਿੱਚ "ਹਿਪਨੋਟਿਜ਼ਮ" (Hypnotism) ਅਤੇ ਸਪਿਰਚੁਅਲ ਸਾਯੰਨਸ (Spiritual Science) ਆਦਿ ਨਾਮ ਇਸੇ ਵਿਚੋਂ ਹੀ ਹਨ, ਜਿਸ ਦਾ ਵਧੇਰਾ ਖੁਲਾਸਾ ਹਾਲ ਪੁਸਤਕ "ਇਲਮਖ਼ਿਆਲ" ਵਿੱਚ ਫਿਰੰਗੀਤ੍ਰਾਂ ਦੱਸਿਆ ਗਿਆ ਹੈ।

੫–ਪੰਜਵਾਂ ਕੌਮਾਰ ਭ੍ਰਿਤਯ (Midwifery and Diseases of Children) ਜਿਸ ਵਿੱਚ ਗਰਭਾਧਾਨ ਤੋਂ ਲੈ ਕੇ ਬਾਲਕ ਦੇ ੪–੫ ਵਰਿਹਾਂ ਦੀ ਉਮਰ ਤਕ ਦੇ ਬਾਲਕ ਅਤੇ ਉਸਦੀ ਮਾਤਾ ਦੇ ਸਾਰੇ ਰੋਗਾਂ ਤੇ ਸਭਨਾਂ ਹਾਲਤਾਂ ਦੇ ਉਪਾਵ ਪੱਥ ਆਦਿ ਦੱਸੇ ਜਾਂਦੇ ਹਨ। ਇਸ ਵਿਖਯ ਤੇ ਦਾਸ ਅੱਡ ਇੱਕ ਸੰਛੇਪ ਮਾਤ੍ਰ ਪੁਸਤਕ "ਜਵਾਨ ਪ੍ਰਸੂਤਾ ਮਾਤਾ ਪ੍ਰਬੋਧ" ਭੂਵ ਕੁ ਸੌ ਸਫੇ ਦੀ ਲਿਖ ਚੁਕਾ ਹੈ ਜੋ ਪਿਛਲੇ ਮਾਰਚ ਵਿਚ ਛਪ ਕੇ ਪ੍ਰਕਾਸ਼ਤ ਹੋ ਚੁਕੀ ਹੈ। ਇਸ ਸੰਬੰਧੀ 'ਕੁਮਾਰ ਤੰਤ੍ਰ' 'ਬਾਲ ਤੰਤ੍ਰ' ਆਦਿ ਕਈ ਪੁਸਤਕ ਵਰਤਮਾਨ ਹਨ।

੬–ਛੇਵਾਂ ਅਗਦ ਤੰਤ੍ਰ (Toxicalogy) ਜਿਸ ਵਿੱਚ ਸਜੀਵ ਤੇ ਨਿਰਜੀਵ ਵਿਖਾਂ ਦੇ ਪੂਰਣ ਬ੍ਰਿਤਾਂਤ, ਲੱਛਨ, ਉਪਾਵ ਆਦਿ ਦੱਸੇ ਜਾਂਦੇ ਸਨ। ਇਸ ਸੰਬੰਧੀ ਅਜੇ ਤਕ ਭੀ ਵਰਤਮਾਨ ਸ੍ਵਦੇਸ਼ੀ ਚਿਕਿਤਸਾ ਸ਼ਾਸਤ੍ਰਾਂ

ਵਿੱਚ ਅਤੀ ਉੱਤਮ ਵਜਾਖਜਾ ਤੇ ਉਪਾਵ ਆਦਿਕ ਮਿਲਦੇ ਹਨ ਜਿਸਦਾ ਕੁਝ ਨਮੂਨਾਂ ਆਪ ਸੁਣ ਚੁਕੇ ਹੋ।

੬- ਸੱਤਵਾਂ ਰਸਾਯਨ ਤੰਤ੍ਰ ਹੈ, ਇਸ ਹਿੱਸੇ ਵਿੱਚ ਬਿਰਧ ਅਵਸਥਾ ਸੰਬੰਧੀ ਰੋਗਾਂ ਨੂੰ ਦੂਰ ਕਰਨ ਦੇ ਉਪਾਵ ਆਦ ਦੱਸੇ ਗਏ ਹਨ, ਏਸ ਵਿਸ਼ਯ ਸੰਬੰਧੀ ਭੀ ਅਜੇ ਤਕ ਸੁਦੇਸ਼ੀ ਚਿਕਿਤਸਾ ਦੇ ਟਾਕਰੇ ਤੇ ਹੋਰ ਕੋਈ ਚਿਕਿਤਸਾ ਉੱਨਤ ਨਹੀਂ ਹੈ।

੮-ਅੱਠਵਾਂ ਬਾਜੀ ਕਰਣ ਤੰਤ-ਸ਼ੁਕ੍ਰ ਵਰਧਨ ਅਤੇ ਓਜਵਰਧਨ ਔਖਧੀਆਂ ਨੂੰ ਨਿੱਤ ਅਥਵਾ ਲੋੜ ਅਨੁਸਾਰ ਵਰਤਨ ਦੀ ਬਿਧੀ ਜਾਂ ਔਖਧੀਆਂ ਆਦਿ ਦੇ ਵਰਨਨ ਨੂੰ ਬਾਜੀ ਕਰ੍ਣ ਕਿਹਾ ਜਾਂਦਾ ਹੈ! ਏਸ ਸੰਬੰਧੀ ਭੀ ਦੇਸ਼ੀ ਔਖਧੀਆਂ ਦੇ ਟਾਕਰੇ ਤੇ ਅਜੇ ਤਕ ਭੀ ਹੋਰ ਕੋਈ ਔਸ਼ਧੀਆਂ ਨਹੀਂ ਹਨ! ਜਿੱਥੇ ਸਿੰਬਲ ਦੀ ਜੜ੍ਹ ਦਾ ਪਾਣੀ ਪੀਤਾ ਹੋਇਆ ਜਾਏ ਗੁਜਰੇ ਪੁਰਸ਼ਤ੍ਵ ਵਾਲਿਆਂ ਨੂੰ ਸੰਤਾਨ ਉਤਪਤੀ ਦੇ ਯੋਗ ਪੂਰੀ ਤਰਾਂ ਕਰ ਸਕਦਾ ਹੈ ਉੱਥੇ ਹਜਾਰਾਂ ਰੁਪਏ ਹੋਰ ਤਰੀਕਿਆਂ ਨਾਲ ਖਰਚ ਕਰਨ ਤੇ ਭੀ ਸਫਲਤਾ ਨਹੀਂ ਹੋ ਸਕਦੀ, ਬਾਜੀ ਕਰਣ ਔਸ਼ਧੀਆਂ ਵਿੱਚੋਂ ਅਸਗੰਧ, ਤਾਲ ਮੂਲੀ ਆਦਿ ਕਈ ਇੱਕ ਦਵਾਈਆਂ ਹੁਣ ਬਿਦੇਸੀ ਲੋਕ ਭੀ ਵਰਤਨ ਲੱਗ ਗਏ ਹਨ।

ਏਸ ਤਰਾਂ ਇਹ ਸੁਦੇਸ਼ੀ ਚਿਕਿਤਸਾ ਅਰਥਾਤ ਆਯੁਰ ਵੇਦ ਦੇ ਅੱਠ ਹਿੱਸੇ ਵੰਡ ਕੀਤੇ ਹੋਏ ਹਨ।

ਭਾਰਤ ਵਰਸ਼ ਦੀ ਸ੍ਵਦੇਸ਼ੀ ਚਿਕਿਤਸਾ ਸੰਪੂਰਣ ਹੋਰ ਚਿਕਿਤਸਾਵਾਂ ਦੀ ਮਾਤਾ ਅਤੇ ਭਾਰਤ ਸੰਤਾਨ ਦੀ ਮਾਤਾ ਸਮਾਨ ਹਿਤ ਕਰਨ ਵਾਲੀ ਮਾਤ੍ਰੀ ਚਿਕਿਤਸਾ

ਸਮਝੀ ਜਾਂਦੀ ਸੀ ਜੋ ਨਿਰਸੰਦੇਹ ਸੱਤ ਅਰ ਅਟੱਲ ਹੈ। ਪੂਰਬਲੇ ਸਮੇਂ ਵਿਚ ਸਾਡੇ ਬਜ਼ੁਰਗ ਸੁਦੇਸ਼ੀ ਚਿਕਿਤਸਾ ਦੇ ਪ੍ਰਭਾਵ ਸ਼ਰੀਰਕ ਅਤੇ ਮਾਨਸਿਕ ਅਰੋਗਜਤਾ ਪ੍ਰਾਪਤ ਕਰਕੇ ਧਰਮ, ਅਰਥ, ਕਾਮ ਅਤੇ ਮੋਖ ਦੀ ਪ੍ਰਾਪਤੀ ਤਕ ਨਿਰਵਿਘਨ ਸਫਲ ਜਨਮ ਹੁੰਦੇ ਸਨ। ਏਸੇ ਤਰਾਂ ਚਿਰ ਕਾਲ ਤਕ ਸੁਖੀ ਜੀਵਨ ਸੰਸਾਰ ਯਾਤ੍ਰਾ ਨੂੰ ਬਤੀਤ ਕਰਦੇ ਸਨ। ਏਥੋਂ ਤਕ ਕਿ ਸਾਡੇ ਦੇਸ਼ ਦੀਆਂ ਰੀਤਾਂ ਰਸਮਾਂ ਅਤੇ ਖੇਡਾਂ ਦਾ ਭੀ ਅਰੋਗਜਤਾ ਨਾਲ ਵੱਡਾ ਸੰਬੰਧ ਸੀ, ਧਾਰਮਕ ਨਿਯਮਾਂ ਵਿਚ ਅਰੋਗਜਤਾ ਦੀ ਰਾਖੀ ਦੇ ਵਰਤਾਰੇ ਮੁਖ ਰਖੇ ਹੋਏ ਪ੍ਰਤੀਤ ਦਿੰਦੇ ਹਨ। ਆਯੁਰ ਵੇਦ ਦੇ ਨਿਯਮਾਂ ਤੇ ਚੱਲਣ ਕਰਕੇ ਕਦੇ ਭੀ ਰੋਗਾਂ ਦੇ ਸੰਕਟ ਨਹੀਂ ਹੁੰਦੇ ਸਨ, ਏਸੇ ਤਰਾਂ ਇਕ ਵਾਰੀ ਰੋਗ ਤੋਂ ਛੁਟਕਾਰਾ ਪਾ ਕੇ ਫੇਰ ਰੋਗ ਦੇ ਭਯਾਨਕ ਪੰਜੇ ਵਿਚ ਨਹੀਂ ਫਸਣਾ ਪੈਂਦਾ ਸੀ। ਭਾਰਤ ਵਰਸ਼ ਦੀ ਸੁਦੇਸ਼ੀ ਚਿਕਿਤਸਾ ਪੂਰਣ ਰੂਪ ਤੇ ਮੁਕੰਮਲ ਹੋਵਨ ਤੇ ਕਿਸੇ ਹੋਰ ਪਰਦੇਸੀ ਚਿਕਿਤਸਾ ਦਾ ਆਸਰਾ ਲੈਣ ਦੀ ਲੋੜ ਹੀ ਭਾਰਤ ਵਾਸ਼ੀਆਂ ਨੂੰ ਕਦੇ ਪ੍ਰਤੀਤ ਨਹੀਂ ਹੋਈ ਦੇ ਪ੍ਰਮਾਣ ਮਿਲਦੇ ਹਨ। ਕੇਵਲ ਸੁਦੇਸ਼ੀ ਚਿਕਿ-ਤਸਾ ਦਾ ਆਸਰਾ ਲੈਣ ਅਰ ਇਸਦੇ ਕ੍ਰਮ ਅਨੁਸਾਰ ਵਰਤਨ ਤੇ ਸਭ ਤਰਾਂ ਦੇ ਰੋਗ ਛੇਤੀ ਹੀ ਸ਼ਾਂਤਿ ਹੋ ਜਾਂਦੇ ਸਨ ਕਿਉਂਕਿ ਬਿਧੀ ਅਨੁਸਾਰ ਵਰਤੀਆਂ ਹੋਈਆਂ ਸਾਧਾਰਣ ਜੜ੍ਹੀ ਬੂਟੀਆਂ ਅਚਰਜ ਗੁਣ ਅਤੇ ਅਮੋਘ ਸ਼ਕਤੀ ਸੰਪੰਨ ਹੋਵਨ ਤੇ ਪੁਰਾਣੇ, ਬਿਖੜੇ, ਭਯਾਨਕ, ਅਰ ਮਾਰੂ ਰੋਗਾਂ ਨੂੰ ਭੀ ਨਸ਼ਟ ਕਰ ਦਿੰਦੀਆਂ ਸਨ ਤੇ ਕਰਦੀਆਂ ਹਨ।

ਜਿਸ ਦੇਸ਼ ਦੇ ਜਲ ਵਾਯੂ ਆਦਿ ਤੋਂ ਸਾਡੀ ਉਤਪਤੀ ਅਤੇ ਪਾਲਨਾਂ ਹੋਈ ਅਰ ਹੋ ਰਹੀ ਹੈ ਉਸੇ ਹੀ ਜਲ ਵਾਯੂ ਆਦਿ ਤੋਂ ਉਤਪਤਿ ਤੇ ਪਲੀਆਂ ਜੜ੍ਹੀ ਬੂਟੀਆਂ ਆਦਿ ਕੁਦਰਤ ਵਲੋਂ ਹੀ ਸਾਡੇ ਸਰੀਰ ਸੁਭਾਵ ਨਾਲ ਮਿਲਦੀਆਂ ਦੇਖ ਕੇ ਹੀ ਸਿਆਣਿਆਂ ਨੇ ਸ੍ਵਦੇਸ਼ੀ ਭਾਰਤ ਵਰਸ਼ੀ ਚਿਕਿਤਸਾ ਸ਼ਾਸਤ੍ਰਾਂ ਦੀ ਰਚਨਾਂ ਸਾਡੇ ਵਾਸਤੇ ਕੀਤੀ ਸੀ। ਭਾਵੇਂ ਅੱਜ ਸਾਡੀ ਇਹ ਦਸ਼ਾ ਹੋ ਰਹੀ ਹੈ ਕਿ ਉਨਾਂ ਬੇਅੰਤ ਔਸ਼ਧੀਆਂ ਦੇ ਗਜ਼ਾਨ ਤੋਂ ਭੀ ਅਸੀਂ ਵਾਂਜੇ ਪਏ ਹਾਂ ਪਰ ਅਜੇ ਭੀ ਸ੍ਵਦੇਸ਼ੀ ਚਿਕਿਤਸਾ ਦੇ ਅਜੇਹੇ ਅਚਰਜ ਯੋਗ(ਨੁਸਖ਼ੇ)ਤੇ ਵਰਤਾਰੇ ਵਰਤੋਂ ਵਿਚ ਹਨ ਜਿਨ੍ਹਾਂ ਦੀ ਬਰਾਬਰੀ ਤਾਂ ਕਿਤੇ ਰਹੀ ਅਚਰਜਤਾ ਦੇ ਕਾਰਨਾਂ ਦੇ ਜਾਨਣ ਜਨੌਣ ਦਾ ਭੀ ਕੋਈ ਦਮ ਨਹੀਂ ਮਾਰ ਸਕਦਾ ਜੋ ਸਾਡੇ ਆਪਣੇ ਅਤੇ ਹੋਰ ਅਨੇਕਾਂ ਸ੍ਵਦੇਸ਼ੀ ਵੈਦਾਂ ਹਕੀਮਾਂ ਦੇ ਵਰਤਾ-ਰਿਆਂ ਵਿਚ ਨਿੱਤ ਦਿਹਾੜੇ ਅਨੇਕਾਂ ਰੋਗੀਆਂ ਦੇ ਜੀਵਨ ਸੁਖੀ ਕਰਨ ਦਾ ਸਾਧਨ ਹੋ ਰਹੇ ਹਨ। ਜੇਹਾ ਕਿ "ਔਸ਼ਧ ਸੰਗ੍ਰਹ ਕਲਪਵੱਲੀ ਦਾ ਕੌਤੂਹਲ ਜੁਲਾਬ ਦਾ ਤੇਲ" ਜਿਨੀਆਂ ਬੂੰਦਾਂ ਨਾਭੀ ਤੇ ਲਗਾਓ ਓਤਨੇ ਦਸਤ ਆਵਨ, ਜਿਨੀਆਂ ਬੂੰਦਾਂ ਗਲ ਤੇ ਅੰਨ ਵਾਲੀ ਨਾਲੀ ਦੇ ਸਾਹਮਣੇ ਲਗਾਓ ਓਨੀਆਂ ਉਲਟੀਆਂ ਆਵਨੀਆਂ। ਇੱਛਤ ਦਸਤਕਾਰਕ ਜੁਲਾਬ ਨਾਲ ਜਿੰਨੇ ਤੇ ਜੇਡੇ ੨ ਜਿਸਤਰਾਂ ਦੇ ਜਲ ਦੇ ਘੁਟ ਭਰੇ ਜਾਵਨ ਓਨੇ ਤੇ ਓਡੇ ੨ ਓਸਤਰਾਂ ਦੇ ਦਸਤ ਔਂਦੇ ਹਨ। ਇਹ ਜੁਲਾਬ ਸਾਡੇ "ਆਯੁਰ ਵੇਦੀਯ ਖਾਲਸਾ ਔਸ਼ਧਾਲਯ ਤਰਨ ਤਾਰਨ" ਵਿਚ ਸਦਾ ਤਿਆਰ

ਰਹਿੰਦਾ ਅਤੇ ਵਰਤਜਾ ਜਾਂਦਾ ਹੈ । ਹਰੜ, ਬਹੇੜੇ, ਆਮਲਿਆਂ ਦੀਆਂ ਗਿਰੀਆਂ ਦੇ ਤੇਲ ਦੀ ਨਸਵਾਰ ਲਗਾਤਾਰ ੧ ਵਰਹੇ ਤਕ ਲੈਂਣ ਤੇ ਸਫ਼ੇਦ ਵਾਲ ਕਾਲੇ ਹੋ ਜਾਂਦੇ ਹਨ ਤੇ ਅਗੋਂ ਨੂੰ ਧੌਲੇ ਔਣੇ ਹੀ ਰੁਕ ਜਾਂਦੇ ਹਨ। ਬਿਖ ਤਥਾ ਮਿਰਚਾਂ ਆਦਿ ਉਂਗਲੀ ਤੇ ਲਗਾਵਨ ਕਰਕੇ ਵਾਰੀ ਦੇ ਤਪ ਹਟ ਜਾਣੇ, ਸਹਦੇਵੀ ਦੀ ਜੜ੍ਹ ਮ੍ਰਿਯਾਦਾ ਅਨੁਸਾਰ ਸਿਰ ਬੰਨ੍ਹਣ ਤੇ ਵਾਰੀ ਦੇ ਤਪ, ਸਫ਼ੇਦ ਜਯੰਤੀ ਦੀ ਜੜ੍ਹ ਸਿਰ ਦੇ ਵਿਚ ਬੰਨ੍ਹਣ ਤੇ ਪੁਰਾਣੇ ਤਪ ਹਟਣ, ਸਾਧਾਰਨ ਫਲ ਮ੍ਰਿਯਾਦਾ ਅਨੁਸਾਰ ਵਰਤਨ ਤੇ ਸਭ ਤਰਾਂ ਦੇ ਅਮਲ ਹਟ ਜਾਣੇਂ, ਕਾਕ ਜੰਘਾ ਜਾਂ ਮਕੋ ਦੀ ਜੜ੍ਹ ਸਿਰ ਵਿਚ ਰੱਖਣ ਨਾਲ ਨੀਂਦ ਆਵੇ, ਬੱਕਰੀ ਦੇ ਦੁਧ ਵਿਚ ਭੰਗ ਘੋਟ ਕੇ ਪੈਰਾਂ ਦੀਆਂ ਤਲੀਆਂ ਹੇਠ ਲੇਪ ਕਰਨ ਤੇ ਭਾਵੇਂ ਕਿਹਾ ਦੁਖ ਹੋਵੇ ਭਰਵੀਂ ਨੀਂਦ ਆ ਜਾਣੀਂ ! ਫੀਸ਼ਾ ਲੂਣ ਜਲ ਵਿਚ ਘਸਾ ਕੇ ਚਾਰ ਪੰਜ ਬੂੰਦਾਂ ਨਾਸਾਂ ਵਿਚ ਟਪਕਾਵਨ ਤੇ ਸਿਰ ਦਰਦ ਹਟ ਜਾਵੇ ! ਤੁੰਮੇਂ ਦੇ ਰਸ ਨੂੰ ਨੇਤ੍ਰਾਂ ਵਿਚ ਪਾਵਨ ਤੇ ਕਾਮਲਾ ਰੋਗ (ਯਰਕਾਨ) ਹਟੇ, ਤਿਲਾਂ ਦੇ ਤੇਲ ਵਿਚ ਦੇਸੀ ਲੂਣ ਮਿਲਾ ਕੇ ਦੰਦਾਂ ਤੇ ਮਲਨ ਕਰਕੇ ਦੰਦਾਂ ਦੇ ਸਾਰੇ ਰੋਗ ਹਟਨ, ਸਰੀਂਹ ਦੇ ਬੀਜਾਂ ਦੀ ਮਾਲਾ ਬੱਚੇ ਦੇ ਗਲ ਪਾਵਨ ਤੇ ਦੰਦੀਆਂ ਸੁਖਾਲੀਆਂ ਨਿਕਲਨ ! ਨਿੰਮ ਦੇ ਜਾਂ ਛਿੱਛਰੇ ਦੇ ਪੱਤ੍ਰਾਂ ਦੇ ਰਸ ਵਿਚ ਸ਼ਹਦ ਪਾ ਕੇ ਪੀਵਨ ਤੇ ਸਭ ਤਰਾਂ ਦੇ ਕ੍ਰਿਮ ਨਾਸ ਹੋਵਨ। ਕੁਲਥਾਇ ਘਿਓ ਦੇ ਵਰਤਨ ਕਰਕੇ ਸਖ਼ਤ ਤੋਂ ਸਖ਼ਤ ਪਥਰੀ ਹਟ ਜਾਵੇ ! ਗੰਧਕ ਦੇ ਸੇਵਨ ਨਾਲ ਪਾਰੇ ਦੇ ਸਭ ਤਰਾਂ ਦੇ ਵਿਗਾੜ ਹਟਨ ! ਗੰਧਕ, ਵੜਿੰਗ, ਗਊ ਮੂਤ੍ਰ ਵਿਚ ਸਰ੍ਹੋਂ

ਦਾ ਤੇਲ ਪਕਾ ਕੇ ਵਰਤਨ ਤੇ ਸਭਤਰਾਂ ਦੀਆਂ ਲੀਖਾਂ ਜੂਆਂ ਹਟਨ। ਲੋਧ ਸੱਕ ਤ੍ਰਿਫਲੇ ਦੇ ਜਲ ਵਿਚ ਘਸਾ ਕੇ ਵਰਤਨ ਤੇ ਲਾਲੀ ਆਦਿਕ ਨੇਤ੍ਰਾਂ ਦੇ ਰੋਗ ਹਟਨ, ਲਿਖਣ ਦੀ ਕਾਲੀ ਸਿਆਹੀ, ਜਾਂ ਗੀਢੇ ਦਾ ਜਲ ਨੇਤਰਾਂ ਵਿਚ ਪਾਵਨ ਤੇ ਅੰਧਰਾਤਾ ਹਟੇ! ਕਾਕ ਜੰਘਾਂ ਦੀ ਜੜ੍ਹ ਪੀਸ ਕੇ ਸ਼ਸਤ੍ਰ ਘਾਵ ਤੇ ਲਗਾਵਨ ਕਰਕੇ ਪੀੜ ਹਟੇ ਤੇ ਲਹੂ ਰੁਕ ਜਾਵੇ! ਅੰਬ ਦੀ ਗੁਠਲੀ, ਅਫੀਮ, ਇੰਦ੍ਰ ਜੌਂ ਜਲ ਵਿਚ ਪੀਸ ਨਾਭੀ ਤੇ ਲੇਪ ਕਰਨ ਕਰਕੇ ਅਤੀਸਾਰ ਹਟੇ! ਮਹੀਂ ਦੇ ਕੰਨ ਦੀ ਮੈਲ ਨਾਭੀ ਤੇ ਲਗਾਵਨ ਤੇ ਮੂਤ੍ਰ ਜਾਰੀ ਹੋ ਜਾਵੇ, ਸਿੱਪੀਆਂ ਦੀ ਸਵਾਹ ਦਹੀਂ ਵਿਚ ਪੀਵਨ ਤੇ ਨਾਰਵਾ ਰੋਗ ਹਟੇ, ਸੰਖ ਭਸਮ ਨਾਲ ਪ੍ਰਦਰ ਰੋਗ ਹਟੇ, ਬਕੈਂਨ ਦੇ ਫਲ, ਸੁੰਢ, ਖੰਡ ਦੀ ਫੱਕੀ ਦੁੱਧ ਨਾਲ ਵਰਤਨ ਤੇ ਧਾਤੂ ਸ੍ਰਾਵ ਦੇ ਰੋਗ ਹਟਣ! ਗਊ ਮੂਤ੍ਰ ਨਾਲ ਤ੍ਰਿਫਲੇ ਦੀ ਫੱਕੀ ਖਾਵਨ ਤੇ ਅੰਡ ਬ੍ਰਿਧੀ ਰੋਗ ਹਟੇ, ਸਰਪੰਖੇ ਦੀ ਜੜ੍ਹ ਲੱਕ ਬੰਨ੍ਹਣ ਨਾਲ ਪ੍ਰਸੂਤ ਦੀ ਪੀੜਾ ਹਟ ਕੇ ਸੁਖ ਪ੍ਰਸਵ ਹੋਵੇ! ਚਿਟ-ਚਿਟੇ ਦੀ ਜੜ੍ਹ ਪੀਸ ਕੇ ਪੈਰਾਂ ਹੇਠ ਲੇਪ ਕਰਨ ਤੇ ਅਪਰਾ ਜਾਯ(ਜੇਉਰ ਪੈ ਜਾਵੇ), ਨੀਲ ਦੀ ਬੱਤੀ ਦੇਵਨ ਤੇ ਰਕਤ ਪ੍ਰਦਰ ਹਟੇ! ਭੰਗ ਦਾ ਇੱਕ ਹਿੱਸਾ ਵਰਤਨ ਨਾਲ ਲੜ-ਕੀਆਂ ਦੀ ਸੂ ਬਦਲਕੇ ਲੜਕਾ ਪੈਦਾ ਹੋਵੇ, ਪੁੱਠ ਕੰਡੇ ਦਾ ਬੂਟਾ ਗੁਭਣੀ ਇਸਤ੍ਰੀ ਪੁੱਟੇ ਜੇ ਜੜ੍ਹ ਸਾਬਤ ਨਿਕਲੇ ਤਾਂ ਲੜਕਾ ਨਹੀਂ ਤੇ ਲੜਕੀ ਪੈਦਾ ਹੋਵੇਗੀ! ਜਾਫਲ ਦੇ ਗਲ ਪਾ ਰੱਖਣ ਤੇ ਮਿਰਗੀ ਦਾ ਦੌਰਾ ਹਟੇ! ਕਿਸੇ ਸੱਟ ਜਾਂ ਸ਼ਸਤ੍ਰ ਆਦਿ ਨਾਲ ਜ਼ਖ਼ਮ ਹੋਕੇ ਲਹੂ ਵਗਦਾ ਹੋਵੇ ਤਦ ਉੱਪਰ ਹਲਧੀ ਬਹੁਤ ਸਾਰੀ ਪਾ ਕੇ ਬੰਨ੍ਹ ਦੇਵੋ ਉਸੇ ਵੇਲੇ

ਰੁਕ ਜਾਵੇਗਾ। ਰੇਠੜੇ ਸਿਰਹਾਣੇ ਰੱਖਣ ਤੇ ਹਿਚਕੀ ਹਟੇ, ਰੇਠੜੇ ਦੇ ਵਰਤਨ ਨਾਲ ਆਤਸ਼ੱਕ ਅਤੇ ਸੁਜ਼ਾਖ਼ ਦੀ ਜੜ੍ਹ ਜਾਵੇ, ਘੋੜੇ ਦੀ ਲਿੱਦ ਦੀ ਧੂੰਣੀ ਨਾਲ ਪ੍ਰਸੂਤ ਸਮੇਂ ਦੀ ਪੀੜਾ ਹਟੇ। ਕੰਨ ਦੀ ਮੈਲ ਨਾਸ ਦੇ ਖਬੇ ਪਾਸੇ ਲੇਪ ਕਰਨ ਤੇ ਸਰਪ ਵਿਖ ਨਸ਼ਟ ਹੋਵੇ। ਪਟੋਲ ਦੀ ਜੜ੍ਹ ਦੀ ਨਸਵਾਰ ਲੈਂਣ ਤੇ ਭਜਾਨਕ ਸਰਪ ਵਿਖ ਭੀ ਨਾਸ ਹੋ ਜਾਵੇ। ਜੀਰਾ ਤੇ ਗੁੜ ਵਰਤਨ ਤੇ ਚੌਥਾ ਤਪ ਹਟੇ, ਕਿੱਕਰ ਦੇ ਤੁੱਕਲੇ ਵਰਤਨ ਨਾਲ ਲਹੂ ਵਾਲੀ ਬਵਾਸੀਰ, ਤੂੰਮੇਂ ਦੀ ਜੜ੍ਹ ਕਾਂਜੀ ਵਿਚ ਪੀਸ ਕੇ ਨਸਵਾਰ ਲੈਂਣ ਨਾਲ ਮਿਰਗੀ ਹਟ ਜਾਵੇ। ਅਰਿੰਡ ਦੇ ਵਰਤਨ ਨਾਲ ਗਰਭ ਦੀ ਰੋਕ ਰਹੇ। ਭੈਰਵ ਅੰਦਨ ਆਦਿਕ ਨੇਤ੍ਰਾਂ ਵਿਚ ਪਾਵਨ ਤੇ ਤਪ ਹਟਨ ਪਸੀਨਾਂ ਆ ਜਾਵੇਂ, ਜੇ ਇੱਕ ਨੇਤ੍ਰ ਵਿਚ ਪਾਇਆ ਜਾਵੇ ਤਾਂ ਇੱਕ ਪਾਸੇ ਦਾ ਤਪ ਹਟੇ, ਦੋਹਾਂ ਵਿਚ ਪਾਇਆਂ ਦੋਹਾਂ ਪਾਸਿਆਂ ਦਾ ਹਟੇ। ਏਸੇ ਤਰਾਂ ਦੀ ਨਸਵਾਰ ਆਦਿਕ ਬੇਅੰਤ ਔਖ਼ਧੀਆਂ ਭਾਰਤ ਵਰਸ਼ ਦੇ ਸ੍ਵਦੇਸ਼ੀ ਚਿਕਤਸਾ ਸ਼ਾਸਤ੍ਰਾਂ ਬੰਗਸੈਂਨ, ਭਾਵ ਪ੍ਰਕਾਸ਼, ਵੇਦ ਕਲਪ ਦ੍ਰਮ, ਰਸਰਾਜ ਸੁੰਦਰ ਆਦਿਕ ਗ੍ਰੰਥਾਂ ਦੀਆਂ ਅਤੀ ਸਿੱਧ ਅਰ ਅਚਰਜ ਗੁਣ ਦੱਸਣ ਵਾਲੀਆਂ ਹਨ, ਏਹ ਕੇਵਲ ਕਥਨ ਜਾਂ ਲਿਖਨ ਮਾਤ੍ਰ ਹੀ ਨਹੀਂ ਵਰਤਨ ਵਿਚ ਆਈਆਂ ਸਿਧ ਹਨ ਤੇ ਵਰਤ ਕੇ ਪ੍ਰੀਖਜਤ ਹੋ ਸਕਦੀਆਂ ਹਨ, ਪਿਛਲੇ ਵਰ੍ਹੇ ਦਾਸ ਨੇ ੧ ਪੁਸਤਕ 'ਗਊ ਪਦਾਰਥ ਗੁਣ ਸੰਗ੍ਰਹ' ਪ੍ਰਕਾਸ਼ਤ ਕੀਤੀ ਸੀ ਜਿਸ ਵਿਚ ਸਾਰੇ ਰੋਗਾਂ ਦੇ ਇਲਾਜ ਕੇਵਲ ਗਊ ਦੇ ਦੁਧ, ਦਹੀਂ, ਮੱਖਣ, ਘਿਉ ਮੂਤ੍ਰ, ਗੋਹੇ, ਸਵਾਹ ਆਦਿ ਨਾਲ ਹੀ ਦੱਸੇ ਹੋਏ ਹਨ, ਏਹ ਪੁਸਤਕ ਦੁਖਨਿਵਾਰਨ ਪਤ੍ਰ ਦੇ ਖਰੀਦਾਰਾਂ ਯੋਗ ਜਨਵਰੀ

੧੯੧੩ ਵਿੱਚ ਭੇਟਾ ਕੀਤੀ ਗਈ ਸੀ ਅਰ ੨੫ ਪੁਸਤਕਾਂ ਨਮੂਨੇਮਾਤ੍ਰ ਯੋਗ ਸਜਣਾਂ ਦੇ ਕਰ ਕਮਲਾਂ ਵਿਚ ਸਸ਼ੋਭਤ ਕਰਨ ਵਾਸਤੇ ਏਸ ਕਾਨਫ੍ਰੰਸ ਦੀ ਭੇਟ ਕੀਤੀਆਂ ਜਾਂਦੀਆਂ ਹਨ । ਚਰਕ ਸੰਹਿਤਾ ਦੇ ਕਲਪ ਅਸਥਾਨ ਵਿੱਚ ਇਕ ਮਾਲਾ ਦੱਸੀ ਹੈ ਜਿਸ ਦੇ ਗਲ ਪਾਵਨ ਕਰਕੇ ਹੀ ਚੰਗਾ ਜੁਲਾਬ ਹੋ ਜਾਂਦਾ ਹੈ । ਸਾਰ ਸੰਗ੍ਰਹ ਵਿਚ ਇਕ ਜੁਲਾਬ ਦੱਸਿਆ ਹੈ ਜਿਸ ਦੇ ਹਥ ਵਿੱਚ ਰਖਣ ਤੇ ਦਸਤ ਅਰ ਗਲੇ ਤੇ ਲਗਾਵਨ ਤੇ ਉਲਟੀਆਂ ਹੋ ਜਾਂਦੀਆਂ ਹਨ, ਆਦਿਕ ਅਨੇਕ ਗੁਪਤ ਪ੍ਰਗਟ ਸਿੱਧ ਸੁਖਾਲੇ ਤੇ ਅਚਰਜ ਇਲਾਜ ਹਨ, ਪਰ ਵਰਤਨ ਦੀ ਪੂਰੀ ਬਿਧੀ ਦਾ ਗਯਾਨ ਹੋਵੇ ! ਜਿਨ੍ਹਾਂ ਦਾ ਮੁਕਾਬਲਾ ਕਰਨ ਵਾਸਤੇ ਅਜੇ ਤਕ ਭੀ ਕੋਈ ਬਿਦੇਸੀ ਚਿੱਕਤਸਾ ਸਮਰਥ ਨਹੀਂ ਹੈ, ਅਜੇਹੇ ਅਨੇਕਾਂ ਸ੍ਵਦੇਸ਼ੀ ਚਿਕਿਤਸਾ ਦੇ ਚਮਤਕਾਰੀ ਇਲਾਜ 'ਪੰਜਾਬੀ ਭਾਸ਼ਾ ਦੇ ਦੂਖ ਨਿਵਾਰਨ ਮਾਸਕ ਪਤ੍ਰ' ਜਿਸ ਦੀ ਸੇਵਾ ਕੇਵਲ ਪ੍ਰਚਾਰ ਦੇ ਵਿਚਾਰ ਨਾਲ ਬਹੁਤ ਸਾਰਾ ਧਨ ਤੇ ਸਮਾਂ ਖਰਚ ਕਰਕੇ ਦਾਸ ਨੌ ਬਰਸਾਂ ਤੋਂ ਲਗਾਤਾਰ ਕਰ ਰਿਹਾ ਹੈ ਉਸ ਵਿੱਚ ਪ੍ਰਕਾਸ਼ਤ ਕਰਕੇ ਸ੍ਵਦੇਸ਼ੀ ਔਖਧੀਆਂ ਦੀ ਗੌਰਵਤਾ ਪ੍ਰਗਟ ਕੀਤੀ ਜਾਂਦੀ ਹੈ, ਕੁਛ ਅਜੇਹੇ ਨਮੂਨੇ ਦਾਸ ਨੇ ਲਾਹੌਰ ਦੀ ਹਿੰਦੂ ਕਾਨਫ੍ਰੰਸ ਵਿੱਚ ਭੀ ਦੱਸੇ ਸਨ ਜਿਨ੍ਹਾਂ ਤੋਂ ਕਈ ਇਕ ਵੈਦ ਸੱਜਣ ਭੀ ਲਾਭ ਉਠਾ ਚੁਕੇ ਹਨ। ਸ੍ਵਦੇਸੀ ਚਿਕਿਤਸਾ ਵਿੱਚ ਕੇਵਲ ਅਣਮੁਲੀਆਂ ਦਵਾਵਾਂ ਹੀ ਨਹੀਂ ਹਨ, ਸੈਂਕੜੇ ਰੁਪਏ ਲੱਗਕੇ ਤਿਆਰ ਹੋਣ ਵਾਲੇ ਨੁਸਖ਼ੇ "ਮਕਰਧ੍ਵਜ" "ਸ੍ਵਰਨ ਬਸੰਤ ਮਾਲਤੀ" "ਚੰਦ੍ਰੋਦਯ" "ਬਸੰਤ ਤਿਲਕ" "ਮ੍ਰਿਗਾਂਕ" ਆਦਿ ਰਸ (ਨੁਸਖੇ) ਭੀ

ਹਨ ਜਿਨ੍ਹਾਂ ਵਿਚ ਚੰਗੇ ਵਜ਼ਨ ਵਿੱਚ ਸੋਨੇਂ ਦੀ ਭਸਮ, ਵਰਕ ਸੋਨੇਂ ਦੇ, ਮੋਤੀ, ਕਸਤੂਰੀ ਆਦਿ ਪ੍ਰਧਾਨ ਹਨ। ਏਸੇਤਰਾਂ ਸੈਂਕੜਿਆਂ ਦੀਆਂ ਦਵਾਵਾਂ ਦੇ ਮੁਕਾਬਲੇ ਦੀਆਂ ਕੌਡਾਂ ਦੀਆਂ ਦਵਾਵਾਂ ਜੇਹਾ ਕਿ ਵਿਸ਼ੇਸ਼ ਵਿਚਾਰ ਅਨੁਸਾਰ "ਮੇਹਬੱਧਰਸ" ਦੇ ਮੁਕਾਬਲੇ ਤ੍ਰਿਫਲੇ ਦਾ ਰਸ ਧੂੜਕੇ ਜਾਂ ਗਲੋ ਦਾ ਰਸ ਸਿਲਾਜੀਤ ਮਿਲਾ ਕੇ। ਮਕਰ ਧ੍ਵਜ ਰਸ ਦੇ ਮੁਕਾਬਲੇ ਕੌਂਚ ਬਟਿਕਾ। "ਸ੍ਵਰਣ ਬਸੰਤ ਮਾਲਤੀ ਰਸ" ਦੇ ਬਦਲੇ ਗੋਦੰਤੀ ਭਸਮ ਗਲੋ ਦੇ ਰਸ-ਵਿਚ ਸ਼ਹਦ ਪਾਕੇ ਉਸ ਨਾਲ। ਬਸੰਤ ਤਿਲਕ ਦੇ ਮੁਕਾ-ਬਲੇ ਸਿੰਬਲ ਦੀ ਜੜ੍ਹ ਦਾ ਪਾਣੀ ਆਦਿਕ ਗੁਣਕਾਰ ਹਨ।

ਵਰਤਮਾਨ ਸਮੇਂ ਵਿੱਚ ਅਤੀ ਉੱਨਤੀ ਦੇ ਸਿਖਰ ਪਹੁੰਚੀਆਂ ਡਾਕਟਰੀ ਦਵਾਵਾਂ ਵੱਲ ਭੀ ਜਦ ਖੋਜ ਕਰਕੇ ਵੇਖਿਆ ਜਾਂਦਾ ਹੈ ਤਦ ਬਹੁਤ ਹਿੱਸਾ ਭਾਰਤ ਵਰਸ਼ ਦੀਆਂ ਸ੍ਵਦੇਸ਼ੀ ਦਵਾਵਾਂ ਦੇ ਹੀ ਰੂਪ ਰੰਗ ਚਿੰਨ੍ਹ ਬਦਲੇ ਹੋਏ ਅਤੇ ਸਤ ਆਦਿਕ ਕੱਢੇ ਹੋਏ ਹਨ। ਸੌ ਪਿੱਛੇ ਨੱਬੇ ਦੇ ਕਰੀਬ ਸ੍ਵਦੇਸ਼ੀ ਔਸ਼ਧੀਆਂ ਹੀ ਅਦਲ ਬਦਲ ਕੇ ਐਲੋ ਪੈਥਕ (ਵਰਤ ਮਾਨ ਡਾਕਟਰੀ ਚਿਕਿਤਸਾ) ਵਿੱਚ ਵਰਤਨ ਵਿੱਚ ਆਉਂਦੀਆਂ ਹਨ ਜਿਨ੍ਹਾਂ ਰੁਪਯਾਂ ਦੀਆਂ ਦਵਾਵਾਂ ਦੇ ਮੁਕਾਬਲੇ ਤੇ ਸ੍ਵਦੇਸ਼ੀ ਅਣਮੁਲੀਆਂ ਤੇ ਕੌਡੀਆਂ ਦੀਆਂ ਚੰਗੀਆਂ ਗੁਣ ਕਰਦੀਆਂ ਹਨ! ਕਈ ਇਕ ਪ੍ਰਸਿੱਧ ੨ ਦਵਾਵਾਂ ਦੇ ਮੁਕਾਬਲੇ ਤੇ ਦਾਸ ਨੇ ਉਸੇ ਤਰਾਂ ਦੀਆਂ ਦੇਸੀ ਦਵਾਵਾਂ ਤਿਆਰ ਕਰਨ ਦਾ ਤਜਰਬਾ ਕੀਤਾਹੈਜੇਹਾਕਿ 'ਫ਼ਨੈਸਟੀਨ' ਦੇ ਮੁਕਾਬਲੇਤੇਹਰੀਮੰਡੀਬੂਟੀ ਵਿਚ ਕੀਤਾ ਹੋਇਆ ਮੰਗ ਜਰਾਹ ਦਾ ਕੁਸ਼ਤਾ, ਟਿੰਕਚਰ-ਆਯੋ ਡੀਨ ਦੇ ਮੁਕਾਬਲੇ ਮੁਸੱਬਰ (ਏਲਵਾ) ਰਸੌਂਤ ਇਕ

ਇਕ ਤੋਲਾ, ਅਫ਼ੀਮ੧ ਮਾਸ਼ਾ, ਸਿਰਕਾ ਪੰਜ ਤੋਲੇ ਮਿਲਾਕੇ। ਕੈਸਕੇਰਾ ਸੈਗਰੇਡਾ ਜੇਹਾ ਤੁੰਮੇ ਦਾ ਰਸ ਪਕਾ ਕੇ। ਕੁਨੀਨ ਦੇ ਮੁਕਾਬਲੇ ਗਲੋ ਤੇ ਨਿੰਮ ਦਾ ਮਿਲਵਾਂ ਸਤ, ਜਾਂ ਤੁਲਸੀ ਪਤ੍ਰਾਂ ਦੇ ਰਸ ਵਿਚ ਖਰਲ ਕਰਕੇ ਮੀਂਗੇ ਦੀ ਗਿਰੀ, ਐਂਟੀ ਪਾਈਰੀਨ ਦੇ ਮੁਕਾਬਲੇ ਲੌਂਗਾਂ ਨਾਲ ਕੀਤਾ ਹੋਇਆ ਕੁਸ਼ਤਾ ਕਲੀ ਦਾ, ਏਹ ਅੰਗ੍ਰੇਜ਼ੀ ਦਵਾ ਦੀ ਤਰਾਂ ਕਮਜ਼ੋਰ ਭੀ ਨਹੀਂ ਕਰਦਾ। ਜ਼ਿੰਕ ਲੋਸ਼ਨ ਦੇ ਮੁਕਾਬਲੇ ਮੈਦਾ ਸੱਕ ਤ੍ਰਿਫਲੇ ਦੇ ਜਲ ਵਿੱਚ ਘਸਾ ਕੇ। ਸੁਰ ਦੇ ਠੀਕ ਕਰਨ ਵਾਸਤੇ ਪੁਟਾਸੀਕਲੋਰਾਸ ਦੇ ਮੁਕਾਬਲੇ ਛਿੱਲ ਹਰੜ ਤੇ ਪਾਨ ਜੜ੍ਹ ਮੂੰਹ ਵਿੱਚ ਰੱਖਣੀ। ਕਾਰਬਾਲਕ ਟੁਥ ਪੌਡਰ ਦੇ ਮੁਕਾਬਲੇ ਖੜੀਆ ਮਿੱਟੀ, ਕਫੂਰ ਦੀ ਖੁਸ਼ਬੂ ਦੇ ਕੇ ਹਾਜ਼ਮੇ ਵਾਸਤੇ ਸੋਡਾ ਮਿੰਟ, ਟਿਕੀਆਂ ਦੇ ਮੁਕਾਬਲੇ ਸੁੰਢ, ਰਸ ਨਿੰਬੂ ਤੇ ਦੇਸੀ ਨਿਮਕ ਦੀਆਂ ਗੋਲੀਆਂ, ਅਮੋਨੀਆਂ ਕਲੋਰਾਈਡ ਕੰਪੌਂਡ ਟਿਕੀਆਂ ਦੇ ਮੁਕਾਬਲੇ ਮੁਲਠੀ, ਗੋਂਦ ਕਤੀਰਾ ਤੇ ਕਿੱਕਰ, ਨਸ਼ਾਸਤਾ, ਤੇ ਮਿਸਰੀਆਂ ਦੀਆਂ ਗੋਲੀਆਂ, ਲਿਥੀਆ ਦੇ ਮੁਕਾਬਲੇ ਤੇ ਫੁਲ ਗੁਲਾਬ ਦੇ ਨੁਗਦੇ ਵਿਚ ਕੀਤੀ ਭਸਮ ਪੱਥਰਬੇਰ। ਅਰਗੋਟੀਨ ਦੇ ਮੁਕਾਬਲੇ ਬਲਾ (ਖਰਹਟੀ) ਦਾ ਸਤ, ਫ਼ਲਾਈ ਪੇਪਰ (ਮੱਖੀਮਾਰ ਕਾਗਜ਼) ਦੇ ਮੁਕਾਬਲੇ ਗੰਧਕ ਦਾ ਛਾਛ ਵਿੱਚ ਕਾਗਜ਼ ਤੇ ਲੇਪ ਕਰਕੇ ਵਰਤਨਾ ਇਤ ਆਦਿਕ ਬਹੁਤ ਸਾਰੀਆਂ ਅੰਗ੍ਰੇਜ਼ੀ ਰੂਪਯਾਂ ਦੀਆਂ ਦਵਾਈਆਂ ਦੇ ਮੁਕਾਬਲੇ ਕੌਡੀਆਂ ਦੀਆਂ ਸੁਦੇਸ਼ੀ ਦਵਾਈਆਂ ਵਰਤ ਕੇ ਬਹੁਤ ਗੁਣਕਾਰ ਦੇਖੀਆਂ ਹਨ। ਤੇ ਵੈਦ ਹਕੀਮ ਸੱਜਣ ਦੇਖਦੇ ਹਨ।

ਭਾਰਤ ਵਰਸ਼ ਦੇ ਚਿਕਿਤਸਾ ਸ਼ਾਸਤ੍ਰ ਕੇਵਲ

ਭਾਰਤ ਵਰਸ਼ ਵਿੱਚ ਹੀ ਸਭ ਤੋਂ ਉੱਨਤ, ਆਦਰ ਯੋਗ, ਲਾਭ ਦਾਇਕ, ਅਚਰਜ ਗੁਣ ਭਰਪੂਰ ਹੈਨ, ਅਜੇਹਾ ਹੀ ਨਹੀਂ ਸਗੋਂ ਕਦੇ ਸੰਪੂਰਣ ਸੰਸਾਰ ਭਰ ਦੇ ਚਿਕਿਤਸਾ ਸ਼ਾਸਤ੍ਰਾਂ ਵਿੱਚੋਂ ਸਾਰੇ ਸੰਸਾਰ ਵਿੱਚ ਭਾਰਤ ਵਰਸ਼ ਦੀ ਚਿਕਿਤਸਾ ਲੜੀ ਨੇ ਅਤੀ ਉੱਚ ਆਸਣ ਗ੍ਰਹਣ ਕੀਤਾ ਸੀ ਜਿਸਦੀ ਸਾਖੀ ਅਜੇ ਤੱਕ ਭੀ ਇਤਿਹਾਸ ਵੇਤਾ ਭਰ ਰਹੇ ਹਨ।

ਜਿਸ ਸਮੇਂ ਅਰਬ ਅਤੇ ਮਿਸਰ ਦੇਸ਼ ਪਰਾ-ਚੀਨਤਾ ਦੇ ਵਿਚਾਰਾਂ ਵਿੱਚ ਫੁੱਲੇ ਹੋਏ ਸਨ ਜਦੋਂ ਪੁਰਾਣੇ ਰੋਮ ਅਰ ਗ੍ਰੀਸ ਦੇ ਲੋਕ ਆਪਣੀ ਬੁੱਧੀ ਮਤਾ ਤੇ ਮਸਤ ਸਨ, ਜਦੋਂ ਹੁਣ ਦੀ ਸਭਯਤਾ ਦਾ ਸ਼ਿਰੋਮਣੀ (ਬੁੱਧੀ ਮਤਾ ਦਾ ਕੇਂਦਰ) ਸੰਸਾਰ ਭਰ ਵਿੱਚ ਮੰਨਿਆਂ ਪ੍ਰਮੰਨਿਆਂ ਯੂਰਪ ਦੇਸ਼ ਅਸਭਯਤਾ ( ਜਹਾਲਤ ) ਦੇ ਘੋਰ ਹਨੇਰੇ ਵਿਚ ਢੱਕਿਆ ਪਿਆ ਸੀ ਤਦ ਤੋਂ ਹੀ ਸਾਡਾ ਸੁਦੇਸ਼ੀ ਭਾਰਤ ਵਰਸ਼ ਦਾ ਚਿਕਿਤਸਾ ਸ਼ਾਸਤ੍ਰ ਸੰਸਾਰ ਭਰਦੇ ਚਿਕਿਤਸਾ ਸ਼ਾਸਤ੍ਰਾਂ ਵਿੱਚੋਂ ਪ੍ਰਾਚੀਨ ਅਤੇ ਸ਼ਿਰੋਮਣੀ ਸਮਝਿਆ ਜਾਂਦਾ ਸੀ। ਭਾਵੇਂ ਅੱਜ ਸਾਡੀ ਦੇਸ਼ ਵਾਸੀਆਂ ਦੀ ਹੀਨ ਦਸ਼ਾ ਏਸ ਪਾਸਿਓਂ ਭੀ ਅਜੇਹੀ ਹੀਨ ਹੋਈ ਹੈ ਕਿ ਪਾਸ ਪਈਆਂ ਚੀਜ਼ਾਂ ਦੇ ਗਯਾਨ ਦੀ ਭੀ ਚੰਗੀ ਸੂਝ ਨਹੀਂ ਤੇ ਨਾਂ ਹੀ ਪੂਰਾ ਧਿਆਨ ਦਿੱਤਾ ਜਾਂਦਾ ਹੈ ਪਰ ਇਤਿਹਾਸ ਅਰ ਗਿਆਨ ਵਾਨ ਵਿਦੇਸ਼ੀ ਵਿਦਵਾਨ ਅਜੇ ਤਕ ਭੀ ਸਾਡੇ ਚਿਕਿਤਸਾ ਸ਼ਾਸਤ੍ਰ ਦੀ ਪ੍ਰਾਚੀਨਤਾ ਅਰ ਸ਼ਿਰੋਮਣੀ ਅਵਸਥਾ ਦੀ ਸਾਖੀ ਭਰਦੇ ਤੇ ਅਸਾਂ ਸੁਦੇਸ਼ ਵਾਸੀ ਗਾਫਲਾਂ ਨੂੰ ਹੋਸ਼ ਦਵਾ ਰਹੇ ਹਨ। ਜੇਹਾ ਕਿ:—

ਇਤਿਹਾਸ ਦੱਸਦੇ ਹਨ ਕਿ ਅੱਜ ਤੋਂ ਅਨੁਮਾਨ

ਦੋ ਹਜ਼ਾਰ ਬਰਸ ਪਹਿਲੇ ਮਹਾਰਾਜਾ ਗ੍ਰੀਕ ( ਯੂਨਾਨ ) ਦੇਸ਼ ਪਤੀ ਮਹਾਂ ਬੀਰ "ਏ ਲੇਕ ਜੇਂਡਰ" ਆਪਣੇ ਦੇਸ਼ ਦੇ ਭਯਾਨਕ, ਮਾਰੂ, ਅਤੇ ਦੁਸਾਧਯ ਰੋਗਾਂ ਦੇ ਨਸ਼ਟ ਕਰਨ ਵਾਸਤੇ ਭਾਰਤ ਵਰਸ਼ ਦੇ ਵੈਦ ਹਕੀਮ ਸਦਾ ਆਪਣੇ ਪਾਸ ਬੜੇ ਯਤਨ ਤੇ ਆਦਰ ਨਾਲ ਰੱਖਦਾ ਸੀ। ਤੇ ਯੂਨਾਂਨ ਦੇ ਅਨੇਕ ਫਿਲਾਸਫ਼ਰ ਭਾਰਤ ਵਰਸ਼ ਵਿੱਚ ਏਹ ਵਿਦਯਾ ਪਾਂਣ ਆਏ ਸਨ।

ਬਰਾਂ ਸੌ ਬਰਸ ਪਹਲੇ ਬਗਦਾਦ ਪਤੀ "ਖ਼ਲੀਫ਼ਾ ਹਾਰੂੰ ਰਸ਼ੀਦ" ਭਾਰਤ ਵਰਸ਼ ਦੀ ਚਿਕਿਤਸਾ ਨੂੰ ਪ੍ਰਿਥਵੀ ਭਰ ਦੀ ਹੋਰ ਚਿਕਿਤਸਾ ਤੋਂ ਉੱਤਮ, ਅਤੀ ਗੁਣਕਾਰ, ਅਤੇ ਸਿੱਧ ਸਮਝ ਦੇਖਕੇ ਆਪਣੀ ਸ੍ਰੀਰ ਰੱਖਯਾ ਵਾਸਤੇ ਸਦਾ ਭਾਰਤ ਵਰਸ਼ ਦੇ ਚਿਕਿਤਸਕਾਂ ਨੂੰ ਹੀ ਆਪਣੇ ਪਾਸ ਰੱਖਦਾ ਸੀ।

"ਅਯੁਲਉਲ" ਨਾਮਕ ਪਰਸਿੱਧ ਅਰਬੀ ਭਾਸ਼ਾ ਦੇ ਗ੍ਰੰਥ ਵਿਚ ਲਿਖਿਆ ਹੈ ਕਿ:-"ਅੱਠਵੀਂ ਸਦੀ ਵਿੱਚ ਭਾਰਤ ਵਰਸ਼ ਦੇ ਵਿੱਦਵਾਨ ਲੋਕ ਬਗਦਾਦ ਦੀ ਰਾਜ ਸਭਾ ਵਿੱਚ ਮੌਜੂਦ ਰਹਿਕੇ "ਆਯੁਰ ਵੇਦ" ਦੀ ਸਿੱਖਯਾ ਦੇਂਦੇ ਸਨ। ਸਰਕ, ਸਰਸਸ, ਅਤੇ ਵੇਦਾਨ, ਏਹ ਤਿੰਨ ਚਿਕਿਤਸਾ ( ਹਕੀਮੀ ) ਦੇ ਗ੍ਰੰਥ ਭਾਰਤ ਵਰਸ਼ ਵਿੱਚੋਂ ਅਰਬ ਦੇਸ ਵਿੱਚ ਲਿਆਂਦੇ ਗਏ ਸਨ" ਪ੍ਰਤੀਤ ਹੁੰਦਾ ਹੈ ਕਿ ਏਹ ਤਿੰਨੇ ਗ੍ਰੰਥ "ਚਰਕ, ਸੁਸ੍ਰੁਤ, ਨਿਦਾਨ" ਏਨਾਂ ਤਿੰਨਾਂ ਗ੍ਰੰਥਾਂ ਦੇ ਅਪਭ੍ਰੰਸ਼ (ਵਿਗੜੇ ਹੋਏ) ਨਾਮ ਹਨ ਅਰ ਇਨ੍ਹਾਂ ਗ੍ਰੰਥਾਂ ਦੇ ਅਰਬੀ ਆਦਿ ਵਿੱਚ ਉਲਥੇ ਹੋਇਆਂ ਦੇ ਪ੍ਰਮਾਂਣ ਭੀ ਮਿਲਦੇ ਹਨ।

ਹਕੀਮ ਜਾਲੀਨੂਸ ਜੀ ਨੇ ਆਪਣੇ ਰਸਾਲੇ ਵਿੱਚ

ਲਿਖਿਆ ਹੈ:-"ਆਯੁਰ ਵੇਦ ਵਿੱਦਯਾ ( ਹਿੰਦੀ ਹਿਕ-
ਮਤ ) ਪਹਲੇ ਪਹਲ ਭਾਰਤ ਵਰਸ਼ ਵਿੱਚੋਂ ਮਿਸਰ ਦੇਸ
ਵਿਚ ਆਈ, ਫੇਰ ਮਿਸਰ ਵਿੱਚੋਂ ਯੂਨਾਨ ਅਤੇ ਅਰਬ
ਦੇਸ਼ ਵਿੱਚ ਗਈ ! ਓਨ੍ਹਾਂ ਨੇ ਇਹ ਭੀ ਲਿਖਿਆ ਹੈ ਕਿ:-
"ਮੇਰੇ ਉਸਤਾਦ "ਅਫਲਾਤੂੰ" ਨੇ ਭਾਰਤ ਵਰਸ਼ ਵਿੱਚ
ਜਾ ਕੇ ਕਾਲ ਗਜਾਨ ਦੇ ੩੬ਲੱਛਨ ਅਤੇ ਹੋਰ ਬਹੁਤ ਸਾਰੇ
ਗ੍ਰੰਥ ਪੜ੍ਹੇ ਉਨ੍ਹਾਂ ਵਿਚੋਂ ਕੁਝ ਸਾਰ ਭਾਗ ਸੰਗ੍ਰਹ ਕਰਕੇ
ਇਕ ਤਖਤੀ ਤੇ ਉਕਰਾ ਕੇ ਸਦਾ ਆਪਣੇ ਗਲ ਵਿਚ
ਜਾਮੇਂ ਦੇ ਅੰਦਰ ਪਾਈ ਰਖਯਾ ਕਰਦੇ ਸਨ ਤੇ ਗੁਪਤ
ਹੀ ਰੱਖਦੇ ਸਨ। ਜਦ ਓਨਾਂ ਦੇ ਅੰਤ ਕਾਲ ਦਾ ਸਮਾਂ
ਨੇੜੇ ਆ ਗਿਆ, ਤਦ ਉਨ੍ਹਾਂ ਨੇਂ ਆਪਣੀ ਇਸਤ੍ਰੀ ਨੂੰ
ਕਿਹਾ ਕਿ ਇਸ ਤਖਤੀ ਨੂੰ ਮੇਰੀ ਕਬਰ ਵਿਚ ਗੱਡ
ਦੇਣਾ ਅਤੇ ਏਸ ਭੇਦ ਨੂੰ ਅਤੀ ਗੁਪਤ ਰੱਖਣਾ ! ਸੋ
ਓਨਾਂ ਦੀ ਆਗਯਾ ਅਨੁਸਾਰ ਏਸ੍ਰੇਤਰਾਂ ਕੀਤਾ ਗਿਆ,
ਜਦ ਏਸ ਭੇਦ ਦਾ ਮੈਨੂੰ (ਹਕੀਮ ਜਾਲੀਨੂਸ ਜੀ ਨੂੰ)
ਪਤਾ ਲੱਗਾ ਤਦ ਓਸ ਤਖ਼ਤੀ ਨੂੰ ਕਬਰ ਵਿਚ ਗੱਡੀ
ਗਈ ਦੇਖਕੇ ਮੈਨੂੰ ਬਹੁਤ ਹੀ ਅਚਰਜ ਹੋਇਆ ਤੇ ਮੈਂ
ਵਿਚਾਰਿਆ ਕਿ ਉਸਤਾਦ ਜੀ ਆਪ ਤਾਂ ਮਰੇ ਪਰ
ਆਪਣੀ ਮਹਾਂਨ ਵਿਦਯਾ ਨੂੰ ਭੀ ਮਾਰ ਗਏ ! ਤਦ ਮੈਂ
ਉਸਤਾਦ ਜੀ ਦੀ ਕਬਰ ਨੂੰ ਖੋਦ ਕੇ ਤਖ਼ਤੀ ਨੂੰ ਬਾਹਰ
ਕੱਢਿਆ ਅਤੇ ਉਸ ਭਾਰਤ ਵਰਸ਼ ਦੀ ਸ੍ਵਦੇਸ਼ੀ ਹਿਕਮਤ
ਵਿਦਯਾ ਦੇ ਤੱਤ ਵਿਚ ਚੰਗੀਤਰਾਂ ਯੋਗਯਤਾ ਪ੍ਰਾਪਤਿ
ਕੀਤੀ। ਫੇਰ ਕੁਝ ਸਮੇਂ ਦੇ ਪਿਛੋਂ ਮੇਰੀ (ਭਾਰਤ ਵਰਸ਼
ਦੀ ਹਿਕਮਤ ਵਿਦਯਾ ਦੀ) ਯੋਗਯਤਾ ਨੂੰ ਦੇਖਕੇ ਅਰਸਤੂੰ
ਆਦਿ ਹਕੀਮ ਤਥਾ ਓਨਾਂ ਦੇ ਕਈ ਸ਼ਗਿਰਦਾਂ ਨੇ ਭੀ

ਭਾਰਤ ਵਰਸ਼ ਵਿਚ ਜਾ ਕੇ ਆਯੁਰ ਵੇਦ ਦੀ ਵਿਦਯਾ ਨੂੰ ਪੜ੍ਹਿਆ ਅਤੇ ਸਿਖਯਾ!" ਏਹ ਕਾਲ ਗਯਾਨ ਸ਼ਾਸਤ੍ਰ ਤਥਾ ਚਰਕ ਬਾਗਭਟ ਆਦਿਕਾਂ ਵਿਚ ਕਾਲ ਗਯਾਨ ਦੇ ਪ੍ਰਕਾਰ ਪ੍ਰਗਟ ਹਨ ਜਿਨ੍ਹਾਂ ਵਿਚ ਰੋਗੀ ਦੇ ਰੋਗ ਦੀ ਅਤੇ ਮਰਣ ਜੀਵਨ ਦੇ ਲਛਣ ਤਥਾ ਦਿਨ ਪਹਰ ਮਹੀਨੇ ਆਦਿਕਾਂ ਦੀ ਮਿਆਦ ਤੱਕ ਦੇ ਭੇਦ ਭੀ ਬੜੀ ਚੰਗੀ ਤਰਾਂ ਦੱਸੇ ਹਨ!

ਪ੍ਰਸਿੱਧ ਡਾਕਟਰ ਓਯਾਜ ਭੀ ਆਯੁਰਵੇਦ ਦੀ ਚਿਕਿਤਸਾ ਦੇ ਸੰਬੰਧ ਵਿਚ ਵਿਸ਼ੇਸ਼ ਵਯਾਖਯਾ ਤੇ ਵਿਚਾਰ ਕਰਕੇ ਆਪਣੀਆਂ ਮਹਾਂਨ ਯੁਕਤੀਆਂ ਦੱਸ ਕੇ ਕਹਿੰਦੇ ਹਨ ਕਿ:-"ਅਸਲ ਵਿਚ ਸੰਪੂਰਨ ਚਿਕਿਤ-ਸਾਵਾਂ (ਹਕੀਮੀਆਂ) ਦੀ ਜੜ੍ਹ (ਆਦਿ) ਹਿੰਦੁਸਤਾਨ ਦੀ ਭਾਰਤ ਚਿਕਿਤਸਾ ਹੀ ਹੈ ਅਤੇ ਸਾਰਾ ਸੰਸਾਰ ਉਸਦਾ ਰਿਣੀ ਹੈ।"

ਪ੍ਰੋਫੈਸਰ ਜੇ. ਐਫ. ਰਾਯਲ. ਡੀ. ਆਰ ਐਲ. ਐਮ. ਜੀ. ਸੀ. ਜੇਹੜੇ ਕਿ ਪਹਿਲੇ ਬੰਗਾਲ ਦੀ ਸੈਨਾਂ ਦੇ ਡਾਕਟਰ ਸਨ ਅਤੇ ਏਸ਼ਿਆਟਕ ਮੈਡੀਕਲ ਫ ਫਿਜ਼ੀਕਲ ਸੁਸਾਇਟੀ ਏਡਿੰਗਬਰਗ ਅਤੇ ਮੇਡੀ ਕੋ ਸਰਜੀਕਲ ਸੁਸਾਇਟੀ ਲੰਡਨ ਦੇ ਮੈਂਬਰ ਸਨ, ਉਨਾਂ ਨੇ ਆਪਣੇ ਵਯਾਖਯਾਨ ਵਿਚ ਆਖਿਆ ਹੈ ਕਿ:-"ਹਿੰਦੁਸਤਾਂਨ ਦਾ ਚਿਕਿਤਸਾ ਸ਼ਾਸਤ੍ਰ ਬਹੁਤ ਹੀ ਪ੍ਰਾਚੀਨ ਹੈ, ਅਰਬ ਅਤੇ ਯੂਨਾਨ ਵਾਲਿਆਂ ਤੋਂ ਬਹੁਤ ਚਿਰ ਪਹਿਲੇ ਦਾ ਹੈ, ਕਿਸੇ ਵੇਲੇ ਅਰਬ ਦੇਸ਼ ਵਿਚ ਆਯੁਰ ਵੇਦੀਯ ਚਿਕਿਤਸਾ ਦਾ ਵਿਸ਼ੇਸ਼ ਪ੍ਰਚਾਰ ਸੀ, ਬਲਕਿ ਅਰਬ ਵਾਲਿਆਂ ਨੇ ਭਾਰਤ ਵਰਸ਼ ਦੀ ਚਿਕਿਤਸਾ ਤੋਂ

ਹੀ ਬਹੁਤ ਕੁਝ ਹਿਕਮਤ ਦੀ ਸਿਖ੍ਯਾ ਪ੍ਰਾਪਤ ਕੀਤੀ ਸੀ। ਅਜੇ ਤਕ ਇਸ ਦੇਸ਼ ਵਿਚ ਸਵਾਸ ਰੋਗ ਵਿਚ ਧਤੂਰੇ ਦੇ ਬੀਜ ਅਤੇ ਕ੍ਰਿਮਿ ਰੋਗ ਵਿਚ ਕੌਂਚ ਦੇ ਬੀਜ ਵਰਤੇ ਜਾਂਦੇ ਹਨ (ਜੋ ਨਿਰੋਲ ਹਿੰਦੁਸਤਾਨ ਦੀ ਉਪਜ ਹਨ)।

ਏਸੇ ਤਰਾਂ ਯੂਰਪ ਦੇ ਇਤਿਹਾਸਕ ਲੋਕਾਂ ਵਿਚ ਮੰਨੇ ਪ੍ਰਮੰਨੇ ਪ੍ਰਸਿੱਧ ਡਾਕਟਰ ਰਾਯਲ ਸਾਹਿਬ ਆਪਣੇ "ਐਸ. ਏ. ਔਨ ਦੀ ਅੰਟੀਕਿਊਟੀ ਔਫ਼ ਹਿੰਦੂ ਮੈਡੀਸਨ" ਨਾਮਕ ਗ੍ਰੰਥ ਵਿਚ ਲਿਖਦੇ ਹਨ ਕਿ:- "ਅਰਬਿਯਨ ਇਤਿਹਾਸ ਵਿਚ ਸਾਫ਼ ਲੇਖ ਹੈ ਕਿ ਓਹ ਲੋਕ "ਸ਼ਰਕ" ਅਤੇ "ਸਸਰਦ" ਨਾਮਕ ਦੋ ਚਿਕਿਤਸਾ ਦੇ ਗ੍ਰੰਥ ਹਿੰਦੁਸਤਾਨ ਵਿਚੋਂ ਨਾਲ ਲਿਆਏ ਸਨ ਅਤੇ ਪਾਰਸ੍ਯ ਦੇਸ਼ ਦੇ ਪੰਡਿਤਾਂ ਪਾਸੋਂ ਉਨਾਂ ਦਾ ਉਲਥਾ ਕਰਵਾਇਆ। ਪ੍ਰਾਚੀਨ ਮਿਸਰ ਦੇਸ਼ ਵਾਸੀਆਂ ਨੇ ਅਰਬ ਦੇਸ਼ੀਆਂ ਪਾਸੋਂ ਏਨਾਂ ਗ੍ਰੰਥਾਂ ਦੇ ਉਪਦੇਸ਼ ਲਏ ਅਤੇ ਮਿਸਰ ਵਾਲਿਆਂ ਤੋਂ ਗ੍ਰੀਸ ਵਾਲਿਆਂ ਨੇ ਆਯੁਰ ਵੇਦ ਦੇ ਤਤ੍ਵਾਂ ਨੂੰ ਸਿਖ੍ਯਾ।" ਡਾਕਟਰ ਰਾਯਲ ਜੀ ਨੇ ਹੋਰ ਭੀ ਲਿਖਿਆ ਹੈ ਕਿ:-'ਰੂਮ ਦੇ ਸੁਲਤਾਨ "ਅਲਮੰਜਰ" ਨੇ ਸੰਪੂਰਣ ਪ੍ਰਿਥਵੀ ਦੇ ਚਿਕਿਤਸਕਾਂ ਨੂੰ ਸੱਦਕੇ ਇੱਕ ਬੜੀ ਭਾਰੀ 'ਵੈਦ ਹਕੀਮ ਕਾਨਫਰੰਸ" ਕੀਤੀ ਸੀ ਜਿਸ ਵਿੱਚ ਏਹ "ਸ਼ਰਕ" ਅਤੇ "ਸਸਰਦ" ਅਰਥਾਤ "ਚਰਕ" ਅਤੇ "ਸੁਸ੍ਰੁਤ" ਭਾਰਤ ਵਰਸ਼ ਦੀ ਚਿਕਿਤਸਾ ਦੇ ਗ੍ਰੰਥ ਸ੍ਰੇਸ਼ਟ ਮੰਨੇ ਗਏ ਸਨ, ਅਤੇ ਸਾਰੀ ਪ੍ਰਿਥਵੀ ਦੇ ਸਾਰੇ ਚਿਕਿਤਸਾ ਕਰਨ ਵਾਲਿਆਂਦੇ ਆਦਰ ਯੋਗ ਹੋਏ। ਡਾਕਟਰ ਸਾਹਿਬ ਦੇ ਕਥਨ ਅਨੁਸਾਰ ਏਹ ਬਾਤ ਅੱਠਵੀਂ ਸਦੀ ਈਸਵੀ ਦੀ ਹੈ, ਏਸੇ ਤੋਂ ਹੀ ਓਹਨਾਂ

ਦਾ ਅਨੁਮਾਨ ਹੈ ਕਿ "ਆਯੁਰ ਵੇਦ" ਦੋ ਹਜ਼ਾਰ ਬਰਸ ਪਹਲੇ ਬੜੀ ਹੀ ਉੱਨਤ ਅਵਸਥਾ ਵਿਚ ਸੀ ( ਜੋ ਅੱਜ ਸਾਡੀ ਸੁਦੇਸ਼ੀਆਂ ਦੀ ਹੀਨ ਅਵਸਥਾ ਕਰਕੇ ਬਹੁਤ ਹੀ ਹੇਠ ਦਬ ਗਿਆ ਹੈ)।

ਪ੍ਰਸਿੱਧ ਸੰਸਕ੍ਰਿਤ ਸ਼ਾਸ਼ਤ੍ਰਾਂ ਦੇ ਪੂਰਣ ਵਿਦਵਾਂਨ ਪ੍ਰੋਫ਼ੈਸਰ ਹੋਰੇਸ ਹੇਮੇਨ ਵਿਲਸਨ ਐਮ. ਏ. ਆਰ. ਐਸ. ਪ੍ਰੈਸੀਡਿਨਸ ਮੈਡੀਕਲ ਸੁਸਾਇਟੀ ਕਲਕੱਤਾ ਅਤੇ ਪ੍ਰੋਫ਼ੈ-ਸਰ ਆਫ਼ ਸੰਸਕ੍ਰਿਤ ਯੂਨੀਵਰਸਟੀ ਕਾਲਜ ਆਫ਼ ਫ਼ੋਰਡ ਜੋ ਅਤੀ ਪ੍ਰਸਿੱਧ ਮੰਨੇ ਪ੍ਰਮੰਨੇ ਸੰਸਕ੍ਰਿਤ ਵਿੱਦਜਾ ਦੇ ਪੂਰਣ ਵਿਦਵਾਂਨ ਮੰਨੇ ਜਾਂਦੇਹਨ ਓਹਨਾਂਨੇ ਲਿਖਿਆ ਹੈ ਕਿ "ਭਾਰਤ ਵਰਸ਼ ਵਿੱਚ ਬਹੁਤ ਪੁਰਾਣੇਂ ਸਮੇਂ ਤੋਂ ਚਿਕਿਤਸਾ, ਜਯੋਤਿਸ਼ ਅਤੇ ਦਰਸ਼ਨ ਸ਼ਾਸਤ੍ਰ ਆਦਿ ਦੇ ਪੂਰਣ ਵਿਦਵਾਂਨ ਵਿਦਜਮਾਂਨ(ਮੌਜੂਦ)ਹਨ। ਮਹਾਂਭਾਰਤ ਦੇ ਸਮੇਂ ਤੋਂ ਬਹੁਤ ਫਿਰ ਪਹਲੇ ਭਾਰਤ ਵਰਸ਼ ਵਿੱਚ ਪਸ਼ੂ ਚਿਕਿਤਸਾ ਦਾ ਭੀ ਪੂਰਣ ਪ੍ਰਚਾਰ ਸੀ, ਰਾਜਾ ਨਲ ਘੋੜਿਆਂ ਦੀ ਪ੍ਰੀਖਯਾ ਅਤੇ ਓਹਨਾਂ ਸੰਬੰਧੀ ਰੋਗਾਂ ਦੀ ਚਿਕਿਤਸਾ ਵਾਸਤੇ ਅਦੁਤੀ ਸਿਆਣਾਂ ਸੀ। ਯੁਧਿਸ਼ਟਰ ਦਾ ਛੋਟਾ ਭਰਾ ਨਕੁਲ ਭੀ ਪਸ਼ੂ ਚਿਕਿਤਸਾ ਵਿਚ ਨਿਪੁਨ ਸੀ, ਉਸ ਨੇ "ਅਸ੍ਵ ਚਿਕਿਤਸਾ" ਆਦਿ ਕਈ ਗ੍ਰੰਥ ਭੀ ਲਿਖੇ ਸਨ।

ਭਾਗਲ ਪੁਰ ਡਵੀਯਨ ਦੇ ਹੋ ਚੁਕੇ ਕਮਿਸ਼ਨਰ ਸ੍ਰੀ ਮਾਸ ਸਕ੍ਰਾਈਨ ਸਾਹਬ ਨੇ ਲਿਖਿਆ ਹੈ ਕਿ "ਏਹ ਬਹੁਤ ਹੀ ਅਚਰਜ ਵਾਲੀ ਗੱਲ ਹੈ ਕਿ ਭਾਰਤ ਦੇ ਮਹਾਂ ਰਿਸ਼ੀ ਅਨੇਕ ਸਦੀਆਂ ਪਹਿਲੇ ਹੀ ਜਿਨ੍ਹਾਂ ਬਾਤਾਂ ਦਾ ਪੂਰਣ ਗਯਾਨ ਪ੍ਰਾਪਤ ਕਰ ਚੁਕੇ ਸਨ, ਅੱਜ ਦੇ ਨਵੇਂ

ਵਿਦਵਾਂਨ ਓਹਨਾਂ ਹੀ ਬਾਤਾਂ ਤੇ ਓਨਾਂ ਕੁ ਗਯਾਨ ਪ੍ਰਾਪਤ ਕਰਕੇ ਆਪ ਨੂੰ ਨਵਾਂ ਗਯਾਨ ਪ੍ਰਕਾਸ਼ਕ ਮੰਨਣ ਦਾ ਘੁਮੰਡ ਕਰਦੇ ਹਨ"॥

ਫਿਲਾਡੇਲਫਿਆ—ਅਮਰੀਕਾ ਦੇ ਪ੍ਰਸਿੱਧ ਗਯਾਨਵਾਂਨ ਡਾਕਟਰ ਜਾਰਜ ਕਲਰਕ ਐਮ. ਏ. ਐਮ. ਡੀ. ਸਾਹਬ ਨੇ ਲਿਖਿਆ ਹੈ ਕਿ "ਮੈਂ ਚਰਕ ਦੇ ਹਰ ਇੱਕ ਅਧਯਾ ਨੂੰ ਪੜ੍ਹਦਾਹੋਇਆ ਇੱਕ ਹੀ ਸਿਧਾਂਤ ਤੇ ਪਹੁੰਚਦਾ ਹਾਂ ਕਿ ਜੇਕਰ ਵਰਤਮਾਂਨ ਸਮੇਂ ਦੇ ਚਿਕਿਤਸਾ ਕਰਨ ਵਾਲੇ ਸਾਰੀ ਫਾਰਮਾਂ ਕੋਪਿਆ ਤਥਾ ਨਵੀਆਂ ਕਾਢਾਂ ਦੀਆਂ ਦਵਾਵਾਂ ਨੂੰ ਛੱਡ ਕੇ ਕੇਵਲ "ਚਰਕ" ਦੀ ਚਿਕਿਤਸਾ ਦੇ ਢੰਗ ਨੂੰ ਹੀ ਵਰਤਨ ਤਦ ਅਕਾਲ ਮ੍ਰਿਤੂ ਦੀ ਬਹੁਤ ਸਾਰੀ ਗਿਣਤੀ ਘਟਜਾਵੇਗੀ ਅਤੇਅਨੇਕਰੋਗਾਂ ਨਾਲ ਦੁਖੀ ਪੁਰਾਣੇ ਰੋਗੀ ਬਹੁਤਘਰ ਦਿਖਾਈਦੇਨਗੇ"। ਏਸ ਤਰਾਂ ਬੇਅੰਤ ਵਿਦਵਾਨਾਂ ਦੇ ਮਤ ਹਨ ਜਿਨ੍ਹਾਂ ਦੀ ਪ੍ਰਤੱਖ ਵਰਤੋਂ ਵਿੱਚ ਲਿਆ ਕੇ ਪ੍ਰੀਖਯਾ ਹੋ ਸਕਦੀ ਹੈ।

ਬੁਧ ਜੀਦੇ ਸਮੇਂ ਤੋਂ ਦ੍ਰਵਯ ਚਿਕਿਤਸਾ(ਦਵਾਈਆਂ) ਦਾ ਹੀ ਬਹੁਤ ਪ੍ਰਚਾਰ ਸੀ, ਤਦ ਤੋਂ ਹੀ ਭਾਰਤ ਵਰਸ਼ ਦੀ ਸ਼ਲਯ ਚਿਕਿਤਸਾ ( ਸਰਜਰੀ ਅਰਥਾਤ ਚੀਰਨ ਫਾੜਨ ਦੀ ਕਿਰਿਆ ) ਸਿਥਲ ਪੈਂਦੀ ਚਲੀ ਗਈ, ਕਿਉਂਕਿ ਬੁਧ ਮਤ ਵਾਲੇ ਚੀਰਨ ਫਾੜਨ ਨੂੰ ਚੰਗਾ ਨਹੀਂ ਸਮਝਦੇ ਸਨ ਅਤੇ ਉਨ੍ਹਾਂ ਨੇ ਚਿਕਿਤਸਾ ਸੰਬੰਧੀ ਵਿਸ਼ਯ ਵਿਚ ਸ਼ਸਤ੍ਰ ਕ੍ਰਿਆ ਨੂੰ ਅਧਮ "ਰਸੈਨ ਕਥਿਤੋ ਵੈਦਜੋ ਮਾਨੁਖੋ ਮੁਲਕ ਆਦਿਭਿ। ਅਧਮਃ ਸਸਤ੍ਰ ਦਾਹਾਭਯਾਂ ਸਿਧ ਵੈਦਸਸਤ੍ਰ ਮੰਤ੍ਰਕ:"॥ ਆਦਿ ਦੱਸ ਕੇ ਲੋਕਾਂ ਦਾ ਧਿਆਨ ਹੀ ਬਦਲ ਦਿੱਤਾ ਬੁਧ ਮਤ ਵਾਲਿਆਂ ਨੇ ਮਨੁਖਾਂ

ਦੇ ਵਾਸਤੇ ਔਸ਼ਧਾਲਯ ਬਨਵਾਏ ਸਨ। ਏਸੇ ਤਰਾਂ ਰੋਗੀ ਤੇ ਨਕਾਰੇ ਪਸ਼ੂਆਂ ਵਾਸਤੇ ਪਸ਼ੂ ਸ਼ਾਲਾ (ਪਿੰਜਰਾ ਪੋਲ) ਭੀ ਬਣਵਾਏ ਸਨ, ਪਰ ਏਸ ਮਤ ਵਾਲੇ ਚੀਰਨ ਫਾੜਨ ਦੇ ਮਹਾਨ ਵਿਰੁਧ ਸਨ ਤਦ ਤੋਂ ਹੀ ਦੇਸੀਆਂ ਵੈਦਾਂ ਦੇ ਹੱਥੋਂ ਏਹ ਕ੍ਰਿਆ ਜਾਂਦੀ ਰਹੀਹੈ ਜਾਂ ਕੁਝ ਨਾਈ ਆਦਿਕਾਂ ਦੇ ਹੱਥ ਰਹ ਗਈ ਹੈ ।

ਭਾਰਤ ਵਰਸ਼ ਦੀ ਸੁਦੇਸ਼ੀ ਚਿਕਿਤਸਾ ਸਕੰਦਰ ਦੇ ਆਵਨ ਤਕ ਭੀ ਚੰਗੀ ਉੱਨਤੀ ਦੇ ਸਿਖਰ ਸੀ ਅਰ ਤਦ ਤਕ ਉੱਨਤੀ ਕਰਦੀ ਹੀ ਰਹੀ। ਯੂਨਾਨੀ ਇਤਿਹਾਸ ਵੇਤਾ "ਏਰਿਯਨ" ਨੇ ਸਕੰਦਰ ਦੇ ਸਮੇਂ ਦੀ ਭਾਰਤਵਰਸ਼ ਦੀ ਦਸ਼ਾ ਲਿਖਦੇ ਹੋਏ ਚਿਕਿਤਸਾ ਪ੍ਰਕਰਣ ਵਿੱਚ ਸਾਫ਼ ਲਿਖਿਆ ਹੈ ਕਿ "ਸਕੰਦਰ ਆਪਣੀ ਸੈਨਾਂ ਦੇ ਨਾਲ ਆਪਣੇ ਦੇਸ ਦੇ ਕਿੰਨੇਂ ਹੀ ਚੰਗੇ ਚੰਗੇ ਹਕੀਮ ਲਿਆਯਾ ਸੀ । ਪੰਜਾਬ ਵਿਚ ਸਰਪ ਬਹੁਤ ਹੁੰਦੇ ਸਨ, ਜਦ ਲਸ਼ਕਰ ਦੇ ਆਦਮੀਆਂ ਨੂੰ ਸਰਪ ਡੱਸਨ ਲੱਗੇ ਅਤੇ ਆਪ ਦੇ ਸਾਥੀ ਹਕੀਮਾਂ ਨੇ ਓਹਨਾਂ ਨੂੰ ਰਾਜ਼ੀ ਕਰਨ ਵਾਸਤੇ ਆਪਣੀ ਅਯੋਗਤਾ ਪ੍ਰਗਟ ਕੀਤੀ ਤਦ ਹਿੰਦੁਸਤਾਨੀ ਹਕੀਮ (ਵੈਦ) ਸੱਦਣੇ ਪਏ ਜਿਨ੍ਹਾਂ ਨੇ ਆ ਕੇ ਅਨੇਕਾਂ ਮਨੁਖਾਂ ਨੂੰ ਰਾਜ਼ੀ ਕੀਤਾ। ਨਰਕਸ ਲਿਖਦਾਹੈ "ਕਿ ਯੂਨਾਨ ਦਾ ਏਹ ਵੱਡਾ ਪਾਤਸ਼ਾਹ ਹਿੰਦੁਸਤਾਨੀਆਂ ਦੀ ਏਹ (ਵੈਦਕ) ਵਿੱਦਯਾ ਦੇਖ ਕੇ ਬੜਾ ਹੀ ਅਚੰਭਾ ਹੋਇਆ ਤੇ ਕਿੰਨੇਂ ਹੀ ਭਾਰਥ ਵਰਸ਼ ਦੇ ਹਕੀਮ (ਵੈਦ) ਵੱਡੇ ਆਦਰ ਨਾਲ ਆਪਣੇ ਲਸ਼ਕਰ ਵਿੱਚ ਰੱਖ ਲਏ ਤੇ ਆਪਣੇ ਹਕੀਮਾਂ ਨੂੰ ਹੁਕਮ ਦਿੱਤਾ ਕਿ ਤੁਸੀ ਏਨ੍ਹਾਂ ਪਾਸੋਂ ਭਾਰਤ ਵਰਸ਼ ਦੀ ਚਿਕਿਤਸਾ ਸਿੱਖਯਾ ਕਰੋ" ।ਭਾਰਤ ਵਰਸ਼ ਦੀ

ਚਿਕਿਤਸਾ ਨੇ ਚੀਰਫਾੜ ਵਿਚ ਧੜ ਤੋਂ ਅਲਾਹਦਾ ਹੋਏ ਹੋਏ ਸਿਰ ਤਕ ਜੋੜਨ ਦੀ ਉੱਨਤੀ ਕੀਤੀ ਸੀ, ਜਿੱਥੋਂ ਤਕ ਅਜੇ ਤੱਕ ਭੀ ਵਰਤਮਾਨ ਦੇ ਸਰਜਨ ਨਹੀਂ ਪਹੁੰਚੇ।

ਯੂਨਾਨ ਦੇ ਇਤਹਾਸ ਅਤੇ ਹੋਰ ਉਥੋਂ ਦੇ ਪ੍ਰਸਿੱਧ ਗ੍ਰੰਥ ਵੇਖਣ ਤੋਂ ਪਤਾ ਲੱਗਦਾ ਹੈ ਕਿ ਯੂਨਾਨੀ ਹਿਕਮਤ ਦਾ ਬਹੁਤ ਸਾਰਾ ਹਿੱਸਾ ਭਾਰਤ ਵਰਸ਼ ਦੀ ਚਿਕਿਤਸਾ ਵਿੱਚੋਂ ਹੀ ਲਿਆ ਗਿਆ ਹੈ, ਜਾਂ ਇਉਂ ਕਹੋ ਕਿ ਸਦੀਆਂ ਤੋਂ ਯੂਨਾਨੀ ਤੇ ਦੇਸੀ ਹਕੀਮਾਂ ਦਾ ਮਿਲਾਪ ਰਿਹਾ ਹੈ ਅਰ ਸਦਾ ਵਾਸਤੇ ਰਹਿਣਾਂ ਚਾਹੀਦਾ ਹੈ। ਪ੍ਰੋਫੈਸਰ ਬਾਵਰ ਸਾਹਿਬ ਜੀ ਨੇ ਆਪਣੇ ਪ੍ਰਸਿੱਧ ਗ੍ਰੰਥ "ਹਿਸਟ੍ਰੀ ਔਫ਼ ਇੰਡੀਅਨ ਲਿਟਰੇਚਰ" ਵਿੱਚ ਲਿਖਿਆ ਹੈ ਕਿ "ਇਸ ਬਾਤ ਦਾ ਕੋਈ ਪ੍ਰਮਾਣ ਨਹੀਂ ਹੈ ਕਿ "ਸੁਸ੍ਰੁਤ ਨੇ ਆਪਣਾਂ ਗ੍ਰੰਥ ਰਚਨ ਵਿੱਚ ਯੂਨਾਨੀਆਂ ਦੇ ਚਕਿਤਸਾਸੰਬੰਧੀ ਕਿਸੇ ਵਿਸ਼ਯ ਦਾ ਕਿਸੇ ਤਰਾਂ ਆਸਰਾ ਲਿਆ ਹੋਵੇ ਪਰ ਏਸ ਬਾਤ ਦੇ ਅਨੇਕਾਂ ਪ੍ਰਮਾਣ ਹਨ ਕਿ ਯੂਨਾਨੀਆਂ ਨੇ ਸੁਸ੍ਰੁਤ ਦੇ ਮਤ ਦਾ ਬਹੁਤ ਕੁਝ ਸਹਾਰਾ ਤੇ ਭਾਵ ਲਿਆ ਹੈ।"

ਮਿਸਰ ਦੀ ਚਿਕਿਤਸਾ ਵਿਚ ਕੋਈ ਅਜੇਹੀ ਬਾਤ ਨਹੀਂ ਹੈ ਜੋ ਹਿੰਦੁਸਤਾਨ ਦੀ ਚਿਕਿਤਸਾ ਪ੍ਰਣਾਲੀ ਤੋਂ ਅੱਡ ਹੋਵੇ, ਪਰ ਭਾਰਤਵਰਸ਼ ਦੀ ਚਿਕਿਤਸਾ ਵਿਚ ਬਹੁਤ ਅਜੇਹੇ ਵਿਸ਼ਯ ਹਨ ਜੋ ਮਿਸਰ ਦੀ ਚਿਕਿਤਸਾ ਵਿੱਚ ਨਹੀਂ ਹਨ।

ਇਹ ਬਾਤ ਭੀ ਪ੍ਰਤੱਖ ਹੈ ਕਿ ਅਰਬੀ ਚਿਕਿਤਸਾ ਦਾ ਬਹੁਤ ਭਾਗ ਭਾਰਤਵਰਸ਼ ਦੀ ਚਿਕਿਤਸਾ ਤੋਂ ਲਿਆ ਗਿਆ ਹੈ ਅਰਬ ਦੇਸ਼ ਦਾ 'ਇਬਨਸੇਰਾਵੀ' ਹਕੀਮ ਆਪਣੇ ਗ੍ਰੰਥ ਵਿੱਚ ਥਾਂ ਥਾਂ ਤੇ ਚਰਕ ਦੇ ਪ੍ਰਮਾਣ ਲਿਖਦਾ

ਹੈ, ਚਰਕ ਨੂੰ ਲਾਟਿਨ ਵਿਚ "ਸ਼ਰਕ ਇੰਡਿਏਨਸ" ਲਿਖਿਆ ਹੈ। "ਅਫ਼ਲਾਤੂਨ" ਬੁਖ਼ਾਰਾ ਦੇ ਪਰਮਪ੍ਰਸਿੱਧ ਹਕੀਮਾਂ ਵਿੱਚੋਂ ਸੀ ਇਸਨੇ ਆਪਣੇ ਗ੍ਰੰਥ ਵਿਚ ਤ੍ਰਿਫਲੇ ਸੰਬੰਧੀ ਚਰਕ ਦਾ ਮਤ ਲਿਖਿਆ ਹੈ। ਅਰਬ ਦੇ ਅਲ-ਰਾਸੀ ਨਾਮਕ ਹਕੀਮ ਨੇ ਮੁੰਠੀ ਆਦਿ ਦਵਾਵਾਂਸੰਬੰਧੀ ਸਿੰਧੀ ਚਰ ਹਿੰਦੀ ਵੈਦ ਦਾ ਵਰਨਨ ਕੀਤਾਹੈ,ਇਹ ਸਿੰਧੀ ਚਰ ਸਿੰਧ ਦੇਸ਼ ਦੇ ਰਹਿਣ ਵਾਲਾ "ਬਾਗ ਭਟ" ਸੀ। ਬਾਗਭਟ ਜੀਨੂੰ ਓਸ ਸਮੇਂ ਦੇ ਲੋਕ ਦੂਸਰਾਚਰਕ ਆਖਦੇ ਸਨ। ਸਿੰਧੀ ਚਰ ਅਤੇ ਸਿੰਧੀ ਚਰਕ ਇੱਕੋ ਹੀ ਨਾਮਹਨ ਖ਼ਲੀਫ਼ਾਉਲ ਮਨਸੂਰ ਨੇ 'ਚਰਕ' ਅਤੇ 'ਸੁਸ੍ਰੁਤ' ਦੇ ਉਲਥੇ ਅਰਬੀ ਵਿਚ ਕਰਵਾਏਸਨ,ਅਰਬੀ ਵਿਚ ਸੁਸ੍ਰੁਤ ਦੇ ਉਲਥੇ ਦਾ ਨਾਮ 'ਕਲੈਲੇਸਾਉਸ਼ੁਰਉਲਹਿੰਦੀ' ਹੈ ਅਤੇ ਚਰਕ ਦਾ ਨਾਮ "ਅਵੇਸਨਯਾ ਰੇਜ਼ਜ਼" ਹੈ, ਇਹ ਉਲਥੇ ਅੱਠਵੀਂ ਸਦੀਦੇ ਅਰੰਭ ਵਿਚ ਹੋਏਸਨ। ਇਸਤੋਂ ਪਿਛੋਂ 'ਹਿਪਲਰ' ਨੇ ਲਾਤੀਨੀ ਜ਼ਬਾਨ ਵਿਚ ਅਰ 'ਵੁਵਲਰਜ਼' ਨੇ ਜਰਮਨ ਜ਼ਬਾਨ ਵਿਚ ਉਲਥੇ ਕੀਤੇ ਇਤਹਾਸ ਦੱਸਦੇ ਹਨ।

ਜਿਸ ਸਮੇਂ ਯੂਰਪ ਵਿੱਚ ਸ਼ਰੀਰ ਵਿੱਦਯਾ (ਏਨਾਟਮੀ) ਦਾ ਜਨਮ ਭੀ ਨਹੀਂ ਹੋਇਆ ਸੀ ਤਦੋਂ ਭਾਰਤ ਵਾਸੀਆਂ ਨੇ ਜਿਸ ਤਰਾਂ ਚਕਿਤਸਾ ਅਤੇ ਸ਼ਸਤ੍ਰ ਕ੍ਰਿਆ ਵਿਚ ਉੱਨਤੀ ਕੀਤੀਸੀ ਓਸੇ ਤਰਾਂ ਹੀ ਸਰੀਰਕ ਵਿੱਦਯਾ ਵਿੱਚ ਭੀ ਉੱਨਤੀ ਕੀਤੀ ਸੀ ਜਿਸ ਦਾ ਨਮੂਨਾਂ ਅੱਜੇ ਤਕ ਭੀ ਦੇਖਣ ਵਿਚ ਆ ਰਿਹਾ ਹੈ। ਸੰਨ ੧੯੧੦ ਵਿੱਚ ਪਸ਼ਾਵਰ ਦੀ ਵੱਲ ਮਹਾਤਮਾਂ ਬੁਧ ਜੀ ਦੀ ਇੱਕ ਮੂਰਤੀ ਨਿਕਲੀ ਸੁਣੀ ਸੀ ਜਿਸ ਵਿਚ ਸਰੀਰ ਦੇ

ਹੋਰ ਹਿੱਸਿਆਂ ਦੇ ਨਾਲ ਬ੍ਰੀਕ ਤੋਂ ਬ੍ਰੀਕ ਨਾੜੀਆਂ ਭੀ ਇਸ ਤਰਾਂ ਦੱਸੀਆਂ ਹਨ ਜੋ ਹਜਾਰਾਂ ਬਰਸ ਪਿਛੋਂ ਦੀ ਘਾੜਤ ਹੁੰਦੇਹੋਏ ਭੀ ਪ੍ਰਤੱਖ ਦੇ ਸਮਾਂਨ ਪ੍ਰਤੀਤ ਦੇਂਦੀਆਂ ਹਨ,ਜਿਸ ਤੋਂ ਪ੍ਰਤੱਖ ਪ੍ਰਮਾਂਣ ਮਿਲਦਾ ਹੈ ਕਿ ਜਿਸ ਦੇਸ਼ ਦੇ ਪੱਥਰ ਘਾੜੇ ਇਸ ਵਿਦਜਾ ਦੀ ਇਤਨੀ ਬੁਧੀ ਰੱਖਦੇ ਸਨ ਉਥੋਂ ਦੇ ਵਿਦਜਾਵਾਂਨ ਕਿਸ ਉੱਨਤੀ ਤੇ ਹੋਵਨਗੇ ਸੁਸ੍ਰਤ ਆਦਕ ਗ੍ਰੰਥਾਂ ਵਿੱਚ ਸ਼ਸਤ੍ਰ ਕ੍ਰਿਆ, ਸ਼ਸਤ੍ਰਾਂ ਦੇ ਨਾਮ, ਲੱਛਨ, ਭੇਦ, ਵਰਤਾਉ ਆਦਿ ਦੱਸੇ ਲਿਖੇ ਪਏ ਹਨ ਜੋ ਅੱਜ ਭੀ ਅਚਰਜ ਕਰਦੇ ਹਨ। ਪਰ ਸ਼ੋਕ! ਅੱਜ ਸਮੇਂ ਦੇ ਫੇਰ ਨਾਲ ਸਾਨੂੰ ਓਹਨਾਂ ਦੇ ਵਰਤਮਾਂਨ ਨਾਂਮ ਭੀ ਨਹੀਂ ਔਂਦੇ!

ਇਤਿ ਆਦਿਕ ਪ੍ਰਮਾਂਣਾਂ ਤੋਂ ਸਿੱਧ ਹੈ ਕਿ ਭਾਰਤ ਵਰਸ਼ ਦਾ ਚਿਕਿਤਸਾ ਸ਼ਾਸਤ੍ਰ ਹੋਰ ਸਭਨਾਂ ਤੋਂ ਉੱਤਮ ਅਰ ਸਿਰੋਮਣੀ ਹੈ। ਜਿਸਤਰਾਂ ਜਗਤ ਵਿੱਚ ਮਹਾਂਸਾਗਰ ਅਨੇਕ ਰਤਨਾਂ ਦਾ ਭੰਡਾਰ ਹੈ ਇਸੇ ਤਰਾਂ ਭਾਰਤ ਵਰਸ਼ ਦਾ ਚਿਕਿਤਸਾ ਸ਼ਾਸਤ੍ਰ (ਆਯੁਰ ਵੇਦ) ਭੀ ਸਭ ਤਰਾਂ ਦੀ ਸਰੀਰਕ ਅਤੇਮਾਨਸਿਕ ਅਰੋਗਤਾ ਅਰ ਸੁਖਦਾਤੇ ਅਨੇਕ ਰਤਨਾਂ ਦਾ ਭੰਡਾਰ ਹੈ!

ਅਚਰਜ ਔਖਧੀਆਂ ਦੇ ਸਿਵਾਇ ਹੋਰ ਭੀ ਗੁਜ਼· ਭੇਦ ਭਾਰਤ ਵਰਸ਼ ਦੀ ਚਿਕਿਤਸਾ ਵਿੱਚ ਬਹੁਤ ਮਿਲਦੇ ਹਨ ਜਿਹਾ ਕਿ:-ਤਰਜਨੀ ਉਂਗਲੀ(ਚੀਚੀ ਦੇ ਨਾਲਦੀ) ਤੋਂ ਫੇਫੜਿਆਂ ਦੀ ਪੂਰਣ ਦਸ਼ਾ ਦਾ ਗਜ਼ਾਂਨ ਹੁੰਦਾ ਹੈ, ਪੰਜੇ ਉਂਗਲਾਂ ਮਿਲਾ ਕੇ ਜ਼ਮੀਨ ਤੇ ਰੱਖ ਕੇ ਇੱਕ ਇੱਕ ਉਂਗਲ ਉਠਾਈਜਾਵੇ,ਜੇਕਰਤ੍ਰਜਨੀ ਉਂਗਲੀ ਮੱਧਮਾਤੇ: ਅੱਧੀ ਉੱਠੇ ਤਦ ਫੇਫੜੇ ਠੀਕ ਹਨ ਜਿੰਨੀ ੨ ਘੱਟ ਉਠੇ

ਓਨੇ ੨ ਕਮਜ਼ੋਰ।ਜੇ ਸ਼ਖਸ਼ਮ ਹੋਵਨ ਤਦ ਉਂਗਲੀ ਢਕਦੇ ਬਾਂਹ ਵਿੱਚ ਕੁਝ ਦਰਦ ਪ੍ਰਤੀਤ ਹੋਵੇ ਗੀ ਜੇ ਮੂਲੋਂ ਹੀ ਗਲ ਸੜ ਗਏ ਹੋਵਨ ਤਦ ਉਂਗਲ ਉਠਾਈ ਹੋਈ ਭੀ ਡਿੱਗ ਜਾਵੇ ਗੀ। ਏਸੇ ਤਰਾਂ ਨੇਤਰਾਂ ਦੇ ਕਿਨਾਰਿਆਂ ਦੀ ਸੋਜ ਤੋਂ ਜਿਗਰ ਦੀ ਦਸ਼ਾ। ਚੇਹਰੇ ਤੇ ਕਾਲੇ ਬਿਖੜੇ ਦਾਗਾਂ ਤੋਂ ਆਤਸ਼ਕ ਦੀ ਦਸ਼ਾ। ਨੇਤ੍ਰਾਂ ਦੇ ਹੇਠ ਦੇ ਖਾਲ ਜੇ ਵਿਸ਼ਯ ਭੋਗ ਦੀ ਅਧਿਕਤਾ ਹੋਵੇ ਤਦ ਸਧਾਰਨ ਡੂੰਘੇ ਹੋ ਜਾਵਨਗੇ, ਜੇ ਅਧਿਕ ਧਾਤੂ ਸ੍ਰਾਵ ਦਾ ਰੋਗ ਹੋਵੇ ਤਦ ਪੀਲੇ ਜੇਹੇ ਜੇ ਸੁਪਨ ਦੋਸ਼ ਹੋਵੇ ਤਦ ਪਾਂਡੂ ਰੰਗ ਦੇ, ਜੇ ਕੁਕਰਮ ਹਸਤ ਕ੍ਰਿਆ ਆਦਿ ਨਾਲ ਵੀਰਯ ਦਾ ਨਸ਼ਟ ਕੀਤਾ ਜਾਵੇ ਤਦ ਪੀਲੇ ਕਾਲੇਜੇਹੇ ਖਾਲ ਹੋਣਗੇ। ਚੇਹਰੇ ਤੇ ਪੀਲੇ ਕਾਲੇ ਦਾਗਾਂ ਤੋਂ ਪਲੀਹ (ਤਿਲੀ) ਰੋਗ ਦੀ ਪਛਾਂਨ, ਕੇਸਾਂ ਦਾ ਗੁੰਝਲਾਪਨ ਦੇਖ ਕੇ ਤਪਾਂ ਦੇ ਹਟਨ ਨਾਂ ਹਟਨ ਦਾ ਪਤਾ,ਹੱਥਾਂ ਦੇ ਨਹੁੰ (ਨਾਖ਼ਨ)ਦੇਖਕੇ ਤਪਦਿੱਕ ਦੇ ਦਰਜਿਆਂ ਦਾ ਗਜਾਂਨ, ਗਰਦਨ ਦੀ ਹੰਸਲੀ ਤੋਂ ਇਸਤ੍ਰੀਆਂ ਦੇ ਪ੍ਰਦਰ ਸੰਬੰਧੀ ਰੋਗਾਂ ਦਾ ਗਜਾਂਨ, ਪਸ਼ਾਬ, ਕਰਨ ਵਾਲੀ ਪ੍ਰਿਥਵੀ ਦੇਖ ਕੇ ਜਾਂ ਖੇਤੀ ਪਰ ਪਸ਼ਾਬ ਕਰਵਾਕੇ ਪੁਰਸ਼ ਇਸਤ੍ਰੀ ਦੇ ਸੰਤਾਨ ਹੋਣ ਜਾਂ ਨਾਂ ਹੋਣ ਦੀ ਦਸ਼ਾ ਦਾ ਗਜਾਂਨ ਆਦਿਕ ਬੇਅੰਤ ਲੱਛਨ ਹਨ ਜਿਨ੍ਹਾਂ ਨੂੰ ਸਮੇਂ ਦਾ ਸੰਕੋਚ ਕਰਦਾ ਹੋਇਆ ਵਿਸਥਾਰ ਤੋਂ ਸੰਕੋਚਦਾ ਹਾਂ। ਇਹ ਗਜਾਂਨ ਆਯੁਰਵੇਦ ਦੀ ਚਿਕਿਤਸਾ ਤੋਂ ਛੁਟ ਅਜੇ ਤਕ ਹੋਰ ਉੱਨਤ ਹੋਈਆਂ ਕੌਮਾਂ ਦੇ ਵਿਦਵਾਨ ਭੀ ਨਹੀਂ ਜਾਣ ਸੱਕੇ। ਜਰਮਨੀ ਦੇ ਵਿਦਯਾਵਾਂਨ ਡਾਕਟਰਾਂ ਨੇ ਵਰਿਹਾਂ ਦੀ ਮੇਹਨਤ ਬਾਦ ਸਿੱਟਾ ਕੱਢਿਆ ਹੈ ਕਿ ਤਪ ਆਦਕ ਰੋਗ ਭੁਖਿਆਂ

ਰਹਿੰਣ ਨਾਲ ਕਿਸ ਕਿਸ ਤਰਾਂ ਹਟਦੇ ਹਨ ਜਿਸ ਦੇ ਚੰਗੇ ਫਲ ਨੂੰ ਦੇਖ ਕੇ ਜਰਮਨ ਡਾਕਟਰ ਅਚਰਜ ਹੋ ਰਹੇਹਨ ਪਰ ਭਾਰਤ ਵਰਸ਼ ਦੀ ਚਿਕਿਤਸਾ ਦੇ ਮੁਢ ਵਿਚ ਹੀ ਸਾਧਾਰਨ ਚਿਕਿਤਸਾ ਵਿਚ ਦਸਿਆ ਹੈ ਕਿ:—

"ਸ਼ਯਨੰ ਪਿੱਤ ਨਾਸ਼ਾਯ ਵਾਤਨਾਸ਼ਾਯ ਮਰਦਨੰ ।
ਵਮਨੰ ਕਫ਼ ਨਾਸ਼ਾਯ ਜੁਰ ਨਾਸ਼ਾਯ ਲੰਘਨੰ ।

ਅਰਥਾਤ:—

ਨਿੰਦ੍ਰਾ ਤੇ ਪਿੱਤ ਨਾਸ਼ਹੋਇ ਮਰਦਨ ਵਾਤਨਸਾਇ ।
ਵਮਨ ਵਯਾਮ ਤੇ ਕਫ਼ਨਸੈ ਲੰਘਨ ਤੇ ਜੁਰਜਾਇ।

ਭਾਰਤੀ ਚਿਕਿਤਸਾ ਵਿਚ ਲੰਘਨ ਦੇ ਭੇਦ ਆਦਿ ਭੀ ਵਿਸਥਾਰ ਨਾਲ ਦੱਸੇ ਹਨ ਜਿੱਥੋਂ ਤਕ ਅਜੇ ਨਵੇਂ ਵਿਦਵਾਂਨ ਨਹੀਂ ਪਹੁੰਚੇ,ਏਸੇ ਤਰਾਂ ਸ਼ੋਥ ਰੋਗ ਦੀ ਚਿਕਿ-ਤਸਾ ਵਿੱਚ ਲੂਣ ਤੇ ਜਲ ਬੰਦ ਕਰਕੇ ਨਿਰਾ ਦੁਧ ਦਾ ਪੱਥ ਦੇਣਾਂ ਆਯੁਰ ਵੇਦ ਵਿਚ ਲਿਖਿਆ ਵੈਦਵਰਤਦੇ ਹਨ ਜਿਸ ਦਾ ਫਲ ਚੰਗਾ ਨਿਕਲਦਾ ਹੈ, ਪਰ ਡਾਕਟਰੀ ਵਿਚ ਹੁਣ ਏਹ ਵਿਚਾਰ ਪ੍ਰਗਟ ਹੋਏ ਹਨ ਕਿ ਸੋਜ ਦੇ ਰੋਗਾਂ ਵਿਚ ਰਕਤ ਵਿਚ ਲੂਣ ਵਧ ਜਾਂਦਾ ਹੈ ਏਸ ਵਾਸਤੇ ਲੂਣ ਨਹੀਂ ਖਾਣ ਦੇਣਾਂਚਾਹੀਦਾ,ਲੂਣ ਨਾਂ ਦੇਣ ਕਰਕੇ ਲਹੂ ਵਿਚੋਂ ਲੂਣ ਘਟਦਾ ਜਾਏਗਾ ਤੇ ਸੋਜੰ ਆਪਣੇ ਆਪ ਘਟ ਜਾਵੇਗੀ ! ਕੇਡਾ ਅਚਰਜ ਹੈ ਕਿ ਜਿਨ੍ਹਾਂ ਬਾਤਾਂ ਨੂੰ ਰਿਸ਼ੀ ਲੋਕ ਸੰਸਾਰ ਦੇ ਭਲੇ ਵਾਸਤੇ ਹਜਾਰਾਂ ਬਰਸ ਪਹਲੇ ਦੱਸ ਗਏ ਹਨ ਓਹਨਾਂ ਦੀਆਂ ਹੀ ਨਵੀਆਂ ਕਾਢਾਂ ਕੱਢ ਦੱਸ ਕੇ ਡਾਕਟਰ ਲੋਕ ਵਾਹ ! ਵਾਹ !! ਲੈ ਰਹੇ ਹਨ । ਏਸੇ ਤਰਾਂ ਦਹੀਂ ਦੇ ਗੁਣਾਂ ਵਲ ਜਰਮਨ ਦੇ ਡਾਕਦਰ ਮੇਚਨੀਕਕ ਦੇ ਕੀਤੇ ਤਜਰਬੇ

ਅਨੁਸਾਰ ਡਾਕਟਰਾਂ ਦੀ ਪ੍ਰਵਿਰਤੀ ਹੋਈ ਹੈ ਅਰ ਖੰਘ ਸੋਜ, ਸੀਤ ਜ੍ਵਰ ਆਦਿ ਵਿਚ ਭੀ ਬਿਨਾਂ ਵਿਚਾਰੇ ਹੀ ਡਾਕਟਰ ਲੋਕ ਵਰਤਨ ਲੱਗ ਗਏ ਹਨ,ਪਰ ਸਾਡੇ ਦੇਸ਼ ਵਾਲੇ ਸਾਧਾਰਨ ਲੋਕ ਭੀ ਇਸ ਤੋਂ ਪਰਮ ਲਾਭਉਠਾਂਦੇ ਅਰ ਏਸ ਦੇ ਵਰਤਾਰੇ ਦੇ ਗੁਝੇ ਭੇਦ ਜਾਣਦੇ ਹਨ ਤੇ ਸਮਝਦੇ ਹਨ ਕਿ ਕਿਸ ਕਿਸ ਦਸ਼ਾ ਵੇਲੇ ਸਮੇਂ ਦਹੀਂ ਨਹੀਂ ਵਰਤਨੀ ਚਾਹੀਦੀ, ਅਖਾਵਤ ਹੈ ਕਿ:-"ਸਿਆਲ ਪੁੱਤਾਂ ਹੁਨਾਲ ਮਿਤ੍ਰਾਂ ਤੇ ਮੌਣ ਦੁਸ਼ਮਨਾਂ" ਜਿਸ ਨੂੰ ਨਵੇਂ ਵਿਦਵਾਂਨ ਮੂਲੋਂ ਹੀ ਨਹੀਂ ਜਾਣਦੇ,ਜਦੋਂ ਕੋਈਡਾਕਟਰ ਮੈਦਨੀਕਕ ਜੇਹਾ ਲਿਖੇਗਾ ਕਿ ਏਸਏਸ ਦਸ਼ਾ ਵਿਚ ਨਾਂ ਵਰਤੋ ਤਦ ਸਮਝਨ ਗੇ, ਜਰਾ ਵਿਚਾਰਨ ਦੀ ਗਲ ਹੈ ਕਿ ਜੋ ਚੀਜ਼ ਜਿਸ ਤਰਾਂ ਅੱਤ ਸਰਦੀ ਵਾਲੇ ਬਰਫਾਨੀ ਦੇਸ਼ ਵਿਚ ਵਰਤੀ ਜਾਵੇ, ਉਸੇ ਤਰਾਂ ਅਤਿ ਤਪਦੇ ਮਰੂ ਥਲ ਗਰਮ ਦੇਸ਼ ਵਿਚ, ਉਸੇ ਤਰਾਂ ਸਾਧਾਰਨ ਦੇਸ਼ ਵਿਚ ਵਰਤੀ ਜਾਵੇ ਤਦ ਕਦੇ ਇਕ ਸਾਰ ਗੁਣਕਾਰ ਹੋ ਸਕਦੀ ਹੈ ? ਕਦੇ ਨਹੀਂ ! ਪਰ ਨਵੀਂ ਚਿਕਿਤਸਾ ਦਾ ਏਸੇ ਤਰਾਂ ਵਰਤਾਰਾ ਹੈ ! ਭਾਰਤ ਵਰਸ਼ਦੀ ਚਿਕਿਤਸਾਦੇ ਮੁਢ ਵਿਚ ਹੀ ਲਿਖਿਆ ਹੈ ਕਿ:-

"ਹੇਤੂ ਆਦਿ ਕਾਰਤਸਨਯ ਵਯ ਵੇਰ ਬਲਾਬਲ
ਵਿਸ਼ੇਸ਼ਣੰ । ਨਕ੍ਰੰ ਦਿਨ ਰਿਤੂ ਭੁਕ੍ਤੰ ਜ਼ਯਰ ਵਜਾਧਿ
ਕਾਲੋ ਯਥਾ ਮਲੰ"

ਅਰਥਾਤ ਹਰ ਇਕ ਰੋਗ ਦੀ ਚਿਕਿਤਸਾ ਅਰੰਭ ਕਰਨ ਲੱਗੇ ਆਦਿ ਵਿਚ ਹੀ ਰੋਗ ਦਾ ਕਾਰਨ, ਪਹਲੇ ਲੱਛਨ ਪ੍ਰਤੱਖ ਲੱਛਨ, ਭੇਦ, ਵਧਾ ਘਟਾ, ਰੋਗੀ ਦੀ ਉਮਰ, ਤਾਕਤ, ਵੇਲਾ, ਸਮਾਂ, ਦੇਸ਼, ਬੀਮਾਰੀ ਦਾ ਸਮਾਂ ਮਲ

ਆਦਿਕਾਂ ਦੀ ਪ੍ਰੀਖਯਾ ਤੇ ਵਿਚਾਰ ਕਰ ਲਵੇ। ਏਸ ਤੇ ਸੰਪੂਰਨ ਸਿਆਣੇ ਆਪ ਹੀ ਵਿਚਾਰ ਸਕਦੇ ਹਨ ਕਿ ਕੇਹੜਾ ਵਰਤਾਰਾ ਲਾਭਵੰਦ ਹੈ।

ਏਸੇ ਤਰਾਂ ਅਨੇਕਾਂ ਰੋਗਾਂ ਦੀ ਵਯਾਖਯਾ ਹੈ ਜੋ ਹੋਰ ਹੋਰ ਮਤਾਂ (ਵਿਦਯਾਂ) ਵਾਲਿਆਂ ਦੇ ਓਹਨਾਂ ਦਾ ਮੂਲੋਂ ਹੀ ਗਜਾਨ ਨਹੀਂ ਹੈ, ਜੇਹਾਕਿ ਵੈਦਕ ਵਿਚ ਉਦਾਵਰਤ ਰੋਗ (ਆਂਸੂ ਰੋਕਣ ਤੇ ਫਲਾਣੇ ੨ ਰੋਗ ਹੁੰਦੇ ਹਨ, ਸੁਆਸ ਰੋਕਣ ਤੋਂ ਫਲਾਣੇ ੨ ਰੋਗ ਹੁੰਦੇ ਹਨ, ਏਸੇ ਤਰਾਂ ਛਿੱਕਾਂ, ਮਲ, ਮੂਤ੍ਰ, ਅਧੋਵਾਤ, ਹਿਚਕੀ, ਡਕਾਰ, ਵਮਨ ਆਦਿ ਰੋਕਣ ਤੇ ਅੱਡ ੨ ਫਲਾਣਾਂ ੨ ਰੋਗ ਉਤਪੰਨ ਹੁੰਦਾ ਹੈ, ਉਸਦੇ ਏਹ ੨ ਲੱਛਨ ਅਤੇ ਏਹ ੨ ਉਪਾਵ ਹਨ, ਆਦਿ) ਕਈ ਇਕ ਰੋਗਾਂ ਦੀ ਏਧਰ ਵਯਾਖੰਯਾ ਹੈ ਜੋ ਦੂਸਰਿਆਂ ਦੇ ਨਹੀਂ ਹੈ ਤੇ ਅਜੇਹੇ ਰੋਗੀ ਦੇਖ ਕੇ ਦੂਸਰੇ ਭਰਮ ਵਿਚ ਪੈ ਜਾਂਦੇ ਹਨ।

ਏਸੇ ਤਰਾਂ ਭਾਰਤਵਰਸ਼ ਦੀ ਚਿਕਿਤਸਾ ਅਨੁਸਾਰ ਰੋਗਾਂ ਦੇ ਲੱਛਣ ਪੂਰਣ ਰੂਪ ਤੇ ਮਿਲਦੇ ਹਨ ਪਰ ਹੈਨ ਸੂਤ੍ਰ ਰੂਪ (ਥੋਹੜੇ ਵਿਚ), ਓਹਨਾਂ ਤੇ ਜਿੰਨਾਂ ਭੀ ਵਿਸਤਾਰ ਕੀਤਾ ਜਾਏ ਹੋ ਸੱਕਦਾ ਹੈ! ਨਮੂਨੇਂ ਵਾਸਤੇ "ਦੱਦਰ ਖਾਰਸ਼" ਲਵੋ, ਕੁਸ਼ਟ ਰੋਗਾਂ ਦੇ ਵਿਸਥਾਰ ਵਿੱਚ ਲੱਛਨ ਆਦਿ ਦੱਸੇ ਹਨ, ਸੂਰਕ ਵਿੱਚ ਦੱਸਿਆ ਹੈ ਕਿ ਏਹ ਰੋਗ ਫਲਾਣੀ ਖੱਲੜੀ ਵਿਚ ਹੁੰਦੇ ਹਨ। ਕ੍ਰਿਮ ਰੋਗ ਵਿਚ ਦੱਸਿਆ ਹੈ ਕਿ ਫਲਾਣੇਂ ੨ ਕ੍ਰਿਮ ਇਹ ਰੋਗ ਉਤਪੰਨ ਕਰਦੇ ਹਨ, ਏਨ੍ਹਾਂ ਤਿੰਨਾਂ ਨੂੰ ਮਿਲਾ ਦੇਵਨਨਾਲ ਪਤਾ ਲੱਗਦਾ ਹੈ ਕਿ ਕਿੰਨੀਂਕੁ ਤਸ਼ਰੀਹ ਸੁਦੇਸ਼ੀ ਚਿਕਿ-

ਤਸਾ ਵਿੱਚ ਹੈ ! ਸੰਨ ੧੯੦੦ ਵਿਚ ਤਰਨ ਤਾਰਨ ਦੇ ਪਾਸ ਇੱਕ ਨਗਰ ਵਿੱਚ ਪਲੇਗ ਪਈ ਤਦ ਦਾਸ ਨੇ ਆਪਣੇ ਨਗਰ ਨਿਵਾਸੀ ਡਾਕਟਰ ਸਾਹਿਬ ਜੀ ਨੂੰ ਕਿਹਾ ਕਿ ਮੈਂ ਇਸ ਰੋਗਦੀ ਪ੍ਰੀਖਯਾ ਵਾਸਤੇ ਇੱਕਦਿਨ ਆਪਦੇ ਸਾਥ ਚੱਲਣਾਂ ਚਾਹੁੰਦਾ ਹਾਂ, ਡਾਕਟਰ ਸਾਹਿਬ ਜੀ ਨੇ ਉਤ੍ਰ ਦਿੱਤਾ ਕਿ:-"ਚਲੋ ਬੇਸ਼ਕ ਪਰ ਇਸ ਇਸ ਤਰਾਂ ਦੀ ਇਹਤਯਾਤ ਕਰ ਲੈਣੀ, ਪਰ ਤੁਸੀ ਦੇਖਕੇ ਕੀਹ ਪ੍ਰੀਖਯਾ ਕਰੋਗੇ, ਤੁਸਾਡੇ ਏਸ ਰੋਗ ਦੀ ਕੀ ਸਮਝ ਹੋ ਸੱਕਦੀ ਹੈ ? ਖ਼ੇਰ, ਡਾਕਟਰ ਸਾਹਿਬ ਜੀਦੀ ਏਸ ਪ੍ਰੇਰਨਾਂ ਨੇ ਦਾਸ ਦੇ ਦਿਲ ਤੇ ਬਹੁਤ ਕੁਝ ਅਸਰ ਕੀਤਾ ਜਿਸ ਤੇ ਫਿਰ ਸੈਂਕੜੇ ਹੀ ਪਲੇਗ ਦੇ ਰੋਗੀ ਥਾਂ ਪਰ ਥਾਂ ਦੇਖਣ ਦਾ ਸਾਂਗਾ ਹੋਇਆ ਅਰ ਆਪਣੇ ਸ੍ਵਦੇਸ਼ੀ ਚਿਕਿਤਸਾ ਸ਼ਾਸਤ੍ਰਾਂਦੀ ਖੋਜ ਕਰਕੇ ਇਕਚੰਗੀ ਪੁਸਤਕ "ਮਹਾਂ ਮਾਰੀ ਦਮਨ" ਏਸ ਰੋਗ ਤੇ ਲਿਖੀ ਜੋ ਪਹਲੇ ਪੰਜਾਬੀ ਭਾਸ਼ਾ ਤੇ ਪੰਜਾਬੀ ਅੱਖਰਾਂ ਵਿਚ ਛਪ ਕੇ ਪ੍ਰਕਾਸ਼ਤ ਹੋਈ ਫਿਰ ਉਰਦੂ ਵਿੱਚ ਜਿਸਦੇ ਪੜ੍ਹਨ ਸੁਣਨ ਤੋਂ ਪਤਾ ਲੱਗਦਾ ਹੈ ਕਿ ਭਾਰਤ ਵਰਸ਼ ਦੀ ਚਿਕਿਤਸਾ ਦੇ ਰਹੇ ਖਹੇ ਬਾਕੀ ਪਦਾਰਥ ਅਜੇ ਤਕ ਭੀ ਕਿਸ ਉੱਨਤੀ ਤਕ ਹਨ ਪਰ ਦਬੇ ਪਏ ਹਨ ਖੋਜ ਪੜਤਾਲ ਦੀ ਬੜੀ ਲੋੜ ਹੈ ਇਹ ੪੦ ਚਾਲੀ ਪੁਸਤਕ ਉਰਦੂ ਭਾਸ਼ਾਦੇ ਦਾਸ ਨੇ 'ਸੇਕ੍ਰੇਟਰੀ ਸਾਹਿਬ ਆਲਇੰਡੀਆ ਵੈਦਕ ਐਂਡ ਯੂਨਾਨੀ ਤਿੱਬੀ' ਕਾਨਫ੍ਰੰਸ ਜੀਦੀ ਭੇਟਕੀਤੇਹਨਜੋਯੋਗ ਸਜਣਾਂ ਦੀ ਨਜ਼ਰ ਗਊਪਦਾਰਥਗੁਣ ਸੰਗ੍ਰਹਦੀਤਰਾਂਦਾਸਵਲੋਂਕਰਦੇਵਨ। ਅਤੇ ਏਹ ੨੫ ਪੁਸਤਕ ਭਾਰਤ ਹਿੰਦੂ ਵੈਦ ਹਕੀਮ ਕਾਨਫ੍ਰੰਸ "ਸ੍ਰੀਅੰਮ੍ਰਿਤਸਰਜੀ" ਵਿਚ ਭੀਭੇਟਾਕੀਤੇਗਏਸਨ

ਇਸ ਪੁਸਤਕ ਵਿਚ ਇੱਕ ਲੇਖ ਭਾਰਤ ਮਿੱਤ੍ਰ ਦਾ ਹੈ ਜਿਸ ਦੀ ਹੁਣ ਲੋੜ ਨਹੀਂ ਸੀ ਪਰ ਏਹ ਪੁਸਤਕ ਤਦੋਂ ਦੇ ਹੀ ਛਪੇ ਹੋਏ ਹਨ ਜਦ ਅਜੇਹੀਆਂ ਹਾਸੇ ਵਾਲੀਆਂ ਗੱਲਾਂ ਵਰਤਦੀਆਂ ਸਨ ।

ਏਸੇ ਤਰਾਂ ਹੀ ਰੋਗਾਂ ਦੇ ਲੱਛਨਾਂ ਦੇ ਘਾਟੇ ਵਾਧੇ ਦਾ ਗਜਾਂਨ ਜੇਹਾ ਸੁਦੇਸ਼ੀ ਚਿਕਿਤਸਾ ਸ਼ਾਸਤ੍ਰਾਂ ਵਿੱਚ ਹੈ ਇਸ ਦੇ ਮੁਕਾਬਲੇ ਤੇ ਇਹ ਵਡਿਆਈ ਭੀ ਹੋਰ ਕਿਸੇ ਪਾਸੇ ਨਹੀਂ, ਜੇਹਾ ਕਿ:-ਰਾਜ ਯਖਮਾਂ (ਤਪਦਿੱਕ) ਵਿਚ ਕੰਧੇ ਅਰ ਪਸਲੀਆਂ ਵਿਚ ਪੀੜਾਂ, ਹੱਥ ਪੈਰਾਂ ਵਿਚ ਦਾਹ, ਅੱਠੇ ਪਹਰ ਹਲਕਾ ਤਪ, ਜੇ ਏਨ੍ਹਾਂ ਵਿਚੋਂ ਇੱਕ ਭੀ ਪੂਰਨ ਨਹੀਂ ਤਦ ਓਹ ਕਦੇ ਤਪਦਿੱਕ ਨਹੀਂ ਹੈ, ਜੇ ਯਕ੍ਰਿਤ ਵਿਦ੍ਰਧੀ (ਜਿਗਰ ਵਿਚੰ ਫੋੜਾ) ਹੈ ਤਦ ਦਮੇਂ ਦਾ ਹੋਣਾਂ ਜ਼ਰੂਰੀ ਹੈ। ਜੇ ਰੋਗੀ ਮੇਦਸ੍ਵੀ (ਭਾਰੇ ਸਰੀਰ ਵਾਲਾ) ਨਹੀਂ ਤਾਂ ਉਸਦੇ ਪਸ਼ਾਬ ਵਿਚ ਮਿਠਾਸ ਖ਼ਾਰਜ ਤੇ ਭੀ ਮਧੂਮੇਹ(ਡਾਇਬਟੀਜ਼-ਜ਼ਯਾਬ ਤੀਸ)ਦਾ ਜ਼ਿਕਰ ਕਰਨ ਦੀ ਲੋੜ ਨਹੀਂ ! ਜੇ ਜਲੋਦਰ ਸ਼ੁਰੂ ਹੋਣ ਲੱਗਾਹੈ ਤਾਂ ਜਲ ਪੀਣਾਂ ਛੱਡ ਦਿੱਤਾ ਜਾਵੇ ਰੋਗ ਕਦੇ ਭੀ ਜੋਰ ਨਹੀਂ ਪਾ ਸੱਕੇ ਗਾ। ਏਸੇ ਤਰਾਂ ਜੇ ਉਨਮਾਦ ਰੋਗ ਵਾਲੇ (ਪਗਲੇ-ਸ਼ੁਦਾਈ) ਦੇ ਨੇਤ੍ਰ ਸਥਿਰ ਨਹੀਂ ਹਨ ਏਧਰ ਓਧਰ ਫਿਰਦੇ ਚੰਚਲ ਹਨ ਤਾਂ ਤਦ ਤਕ ਉਸ ਨੂੰ ਕਦੇ ਭੀ ਰਾਜ਼ੀ ਨਹੀਂ ਸਮਝਣਾਂ ਚਾਹੀਦਾ, ਆਦਿਕ। ਅਜੇਹੇ ਵਿਚਾਰ ਹੋਰਨਾਂ ਦੇ ਨਹੀਂ ਲੱਭਦੇ।

ਇਸ ਤਰਾਂ ਦਵਾਵਾਂ ਦੇ ਬਦਲਨ ਦਾ ਪ੍ਰਕਾਰ ਜੋ ਏਹ ਨਾਂ ਮਿਲੇ ਤਾਂ ਏਹ ਪਾ ਲਵੋ, ਏਹ ਨਾਂ ਮਿਲੇ ਏਹ ਪਾ ਲਵੋ ਆਦਿਕ ਗੁਰ ਸਾਡੀ ਸ੍ਵਦੇਸ਼ੀ ਚਿਕਿਤਸਾਵਿਦ

ਦੱਸੇ ਹਨ ਤਥਾ ਨੁਸਖਿਆਂ ਵਿਚ ਰੋਗ ਦੀ ਅਜੇਹੀ ੨ ਦਸ਼ਾ ਵਿਚ ਅਜੇਹੀ ੨ ਚੀਜ ਵਧਾ ਲਵੋ ਅਜੇਹੀ ਘਟਾ ਲਵੋ ਤਥਾ ਰੋਗਾਂਦੇ ਅੰਸਾ ਅੰਸ ਮਿਲਾਪਦੇ ਭੇਦਆਦਕ ਦੱਸੇ ਹਨ, ਹੋਰ ਪਾਸੇ ਅਜੇਹਾ ਗਿਆਨ ਨਹੀਂ ਹੈ।

ਸੰਜੋਗ ਵਿਰੁਧ ਅਰਥਾਤ ਚੀਜਾਂ ਦੇ ਮਿਲਨ ਨਾਲ ਜਿਨ੍ਹਾਂ ਜਿਨ੍ਹਾਂ ਵਿਚ ਔਗੁਣ ਕਰਨ ਵਾਲਾ ਅਸਰ ਉਪਜ ਔਂਦਾ ਹੈ ਜੇਹਾ ਕਿ ਦਹੀਂ ਅਤੇ ਪਨੀਰ ਮਿਲਾਕੇ ਖਾਣ ਨਾਲ ਸੂਲ ਰੋਗ ਹੋ ਜਾਣਦਾ ਡਰ ਹੈ।ਕੇਲੇ ਦੇ ਫਲ ਨਾਲ ਤੇ ਲੱਸੀ ਦਹੀਂ ਦੀ ਪੀਣ ਕਰਕੇ ਮੇਹਦੇ ਦੀ ਦਰਦ ਅਰ ਹੈਜੇ ਦੇ ਹੋ ਜਾਵਨ ਦਾ ਡਰਹੈ। ਖਰਬੂਜੇ ਨਾਲਦੁਧ ਪੀਵਣ ਤੇ ਹੇਜੇ ਦਾ ਡਰ ਹੈ। ਅੰਡਾ ਮੁਰਗ ਤੇ ਮਛਲੀ ਮਿਲਾ ਕੇ ਖਾਵਨ ਤੋਂ ਬਵਾਸੀਰ, ਸੂਲ, ਲਤਾਂ ਬਾਹਵਾਂ ਦੀ ਦਰਦ ਹੋਵਨ ਦਾ ਡਰ ਹੈ। ਦੁਧ ਜਾਂ ਦੁਧ ਦੀ ਬਣੀ ਕਿਸੇ ਹੋਰ ਚੀਜ਼ ਨਾਲ ਖਟਿਆਈ ਖਾਵਨ ਕਰਕੇ ਨੇਤ੍ਰਾਂ ਦੀ ਜੋਤ ਘਟ ਜਾਂਦੀ ਹੈ। ਮਛਲੀ ਦੇ ਨਾਲ ਦੁਧ, ਜਾਂ ਰਹੁ ਜਾਂ ਸ਼ਹਦ ਵਰਤਨਕਰਕੇ ਸ੍ਵੇਤ ਕੁਸ਼ਟ ਆਦਿਕਰੋਗ ਹੋ ਜਾਂਦੇ ਹਨ। ਮਾਸ ਨਾਲ ਦੁਧ ਵਰਤਨ ਤੇ ਥਿਮ ਹੋ ਜਾਂਦੇ ਹਨ। ਕਾਂਸੀ ਦੇ ਬਰਤਨ ਵਿਚ ਪਿਆ ਪੁਰਾਣਾ ਘਿਉ ਜ਼ਹਰ ਹੋ ਜਾਂਦਾ ਹੈ। ਬਹੁਤ ਤਰਾਂ ਦੇ ਮਿਲੇ ਹੋਏ ਮਾਸ ਖਾਵਨ ਤੇ ਕੋਹੜ ਆਦਕ ਰੋਗ ਹੋ ਜਾਂਦੇ ਹਨ। ਮੂਲੀ,ਲਸਨ, ਸੁਹਾਂਜਨਾਂ, ਤੁਲਸੀ ਆਦਿ ਖਾ ਕੇ ਉਸੇ ਵੇਲੇ ਦੁਧ ਪੀਣ ਕਰਕੇ ਲਹੂ ਵਿਗੜ ਜਾਂਦਾਹੈ ਆਦਕ ਅਜੇਹਾ ਗਿਆਨ ਭੀ ਭਾਰਤ ਵਰਸ਼ੀ(ਆਯੁਰ ਵੇਦੀਯ) ਚਿਕਿਤਸਾ ਜੇਹਾ ਹੋਰ ਕਿਸੇ ਪਾਸੇ ਨਹੀਂ ਹੈ।

ਰੋਗਾਂ ਦੇ ਨਿਦਾਂਨ ਅਤੇ ਪੱਥਜਾ ਪੱਥ ਭੀ ਜਿਹਾ ਕਿ:-

"ਵਰਜਜੇਦ ਵੇਦਲੰਸ਼ੂਲੀ ਕੁਸ਼ਟੀ ਮਾਸੰ ਸ਼ਯ
ਇਮ੍ਰਿਧੰ। ਦ੍ਵੰ ਅਮਲੰ ਅਤੀਸਾਰੀ ਸਰਵੇਂਚ
ਤਰੁਣ ਜ੍ਵਰੀ"॥

ਤਥਾ:-"ਕੁਸ਼ਟ ਮਾਸ ਨਵ ਜ੍ਵਰ ਘ੍ਰਿਤ ਸੂਲ ਰੋਗ ਮੈਂ
ਦਾਲ।ਅਤੀਸਾਰ ਰੋਹੂੰ ਭਜੋ ਦ੍ਰਿਗ ਰੁਜ ਮੈ ਥੁਨਟਾਲ"
ਏਹ ਪ੍ਰਕਾਰ ਭੀ ਹੋਰ ਥੇ ਦੇਖਣ ਵਿੱਚ ਨਹੀਂ ਔਂਦੇ !

ਇਤਨੀਆਂ ਵਡਿਆਈਆਂ, ਸਫਲਤਾ ਹੁੰਦੇ ਹੋਏ ਭੀ ਭਾਰਤ ਵਰਸ਼ ਦੀ ਸ੍ਵਦੇਸ਼ੀ ਚਿਕਿਤਸਾ ਦੀ ਹੀਨ ਦਸ਼ਾ ਹੋਵਨ ਦੇ ਕਾਰਨਾਂ ਵੱਲ ਵਿਚਾਰ ਕਰਨ ਤੇ ਪਤਾ ਲੱਗਦਾ ਹੈ ਕਿ:-ਜਦ ਤੋਂ ਭਾਰਤ ਵਰਸ਼ ਵਿੱਚ ਆਪਸ ਦਾ ਵੈਰ ਫੁਟ, ਲੜਾਈ, ਝਗੜੇ, ਬਾਹਰ ਦੇ ਦੁਸ਼ਮਨਾਂ ਦੇ ਹਮਲੇ ਹੋਵਨ ਕਰਕੇ ਸਾਰੇ ਦੇਸ਼ ਵਿਚ ਗੜ ਬੜ ਮਚ ਗਈ ਸੀ, ਜਦ ਭਾਰਤ ਵਾਸੀਆਂ ਨੂੰ ਅਪਣੀ ਜਾਂਨ, ਮਾਲ, ਸੰਤਾਂਨ, ਬਹੂ, ਬੇਟੀਆਂ ਏਥੋਂ ਤਕ ਕਿ ਪ੍ਰਾਣਾਂ ਤੋਂ ਭੀ ਪਿਆਰੇ ਧਰਮ ਦੇ ਭੀ ਲਾਲੇ ਪੈ ਰਹੇ ਸਨ ਤਦ ਤੋਂ ਏਸ ਪਾਸਿਓਂ ਲੋਕਾਂ ਦਾ ਧਿਆਂਨ ਹੀ ਉਲਟ ਗਿਆ। ਏਸ ਦਸ਼ਾ ਵਿਚ ਬਾਹਰ ਦੇ ਆਏ ਚਿਕਿਤਸਕਾਂ ਨੇ ਭੀ ਰਾਜਾ ਦੀ ਮਦਦ ਹੋਵਨ ਤੇ ਆਪਣੀਆਂ ਦਵਾਈਆਂ ਦਾ ਪ੍ਰਚਾਰ ਅਰੰਭਿਆ ਤੇ ਸਾਡੀਆਂ ਸ੍ਵਦੇਸ਼ੀ ਔਸ਼ਧੀਆਂ ਚੰਗੀਆਂ ਹੱਥ ਆਈਆਂ ਆਪਣੇ ਗ੍ਰੰਥਾਂ ਵਿਚ ਸ਼ਾਮਲ ਕਰ ਲਈਆਂ ਜੇਹਾ ਕਿ:-"ਅਲਫ਼ਚਲ ਅਦਵਜਾ" ਅਤੇ ਕਰਾਬਾਦੀਨ ਕਾਦਰੀ ਵਿਚ ਭਾਰਤੀ ਸ੍ਵਦੇਸ਼ੀ ਚਿਕਿਤਸਾ ਦੇ ਬਹੁਤ ਸਾਰੇ ਨੁਸਖੇ ਜਿਉਂ ਕੇ ਤਿਉਂ ਹੀ ਲਿਖੇ ਹੋਏ ਹਨ ਕਰਾਬਾਦੀਨ ਜ਼ੁਕਾਈ ਵਿਚ ਗੁੜ ਆਸ੍ਵਦੇ ਨੁਸਖੇ ਜੋ ਲਿਖੇ ਹੋਏ ਹਨ ਸਭ ਦੇ ਸਭ, "ਚਰਕ ਸੰਹਿਤਾ" ਦੇ ਗੁੜ ਆਸ੍ਵ ਨਾਲ

ਮਿਲਦੇਹਨ ਜਿਨ੍ਹਾਂ ਤੋਂ ਪਤਾ ਲੱਗਦਾਹੈ ਕਿ ਹਿੰਦੁਸਤਾਨੀ ਚਿਕਿਤਸਾ ਆਪਣੀ ਅਧੋਗਤੀਦੇ ਸਮੇਂ ਵਿਚ ਭੀ ਹੋਰਨਾਂ ਚਿਕਿਤਸਾ ਤੋਂ ਸਿਰੋਮਣੀ ਸੀ।

ਮਰਹਟਿਆਂ ਦੇ ਸਮੇਂ ਵਿਚ ਧਰਮ ਭਾਵ ਵਿਚਾਰਾਂ ਕਰਕੇ ਕੁਝ ਸਦੇਸ਼ੀ ਚਿਕਿਤਸਾ ਦੀ ਉੱਨਤੀ ਹੋਈ ਸੀ, ਪਰ ਫੇਰ ਛੇਤੀਹੀ ਦੇਸੀ ਚਿਕਿਤਸਾ ਗੁੰਮ ਜੇਹੀ ਹੋ ਗਈ ਅਤੇ ਅੰਗ੍ਰੇਜ਼ੀ ਰਾਜ ਦੇ ਨਾਲ ਹੀ ਅੰਗ੍ਰੇਜ਼ੀ ਚਿ-ਕਿਤਸਾ ਨੇ ਆ ਡੇਰੇ ਲਾਏ ਤੇ ਭਾਰਤ ਵਾਸੀਆਂ ਨੇ ਅੰਗ੍ਰੇਜ਼ੀ ਰਾਜ ਦੇ ਸੁਖਾਂ ਵਿਚ ਗਦ ਗਦ ਹੋਕੇ ਏਸੇ ਤਰਾਂ ਹੀ ਅੰਗ੍ਰੇਜ਼ੀ ਦਵਾਵਾਂ ਨੂੰ ਸੁਖਦਾਈ ਸਮਝ ਕੇ ਇੱਕ ਦਮ ਦੇਸੀ ਚਿਕਿਤਸਾ ਵਲੋਂ ਮੂੰਹ ਮੋੜਲਏ। ਤੇ ਚਾਰ ਚੁਫੇਰੇ ਅੰਗ੍ਰੇਜ਼ੀ ਚਿਕਿਤਸਾਦਾਹੀਡੰਕਾ ਵੱਜਣ ਲਗਗਿਆ। ਦੂਜੇ ਪਾਸੇ ਸ੍ਵਦੇਸ਼ੀ ਚਿਕਿਤਸਾ ਸ਼ਾਸਤ੍ਰ ਗੁੰਮ ਜੇਹੇ ਹੋ ਗਏ ਤੇ ਜਾਂਨਣ ਵਾਲੇ ਭੀ ਅੰਦਰ ਦੀ ਵਿੱਦਜਾ ਅੰਦਰ ਹੀ ਲੈਕੇ ਮਰ ਗਏ। ਅੱਜ ਸ੍ਵਦੇਸ਼ੀ ਚਿਕਿਤਸਾ ਦੇ ਗ੍ਰੰਥ ਅੰਗ੍ਰੇਜ਼ੀ ਰਾਜ ਦੀ ਬਰਕਤ ਚਰਕ, ਸੁਸ੍ਰੁਤ, ਬਾਗਭਟ ਆਦਿ ਭੀ ਪੈਸਿਆਂ ਤੋਂ ਮਿਲਨ ਲੱਗ ਗਏ ਹਨ ਓਸ ਸਮੇਂ ਏਹ ਦ੍ਰੇਖਣ ਵਾਸਤੇ ਭੀ ਨਹੀਂ ਲੱਭਦੇ ਸਨ। ਪਰ ਖੁਸ਼ੀ ਦਾ ਸਮਾਂ ਹੈ ਕਿ ਸ੍ਵਦੇਸੀ ਚਿਕਿਤਸਾ ਆਪਣੀਆਂ ਬਰਕਤਾਂ ਦੇ ਪ੍ਰਭਾਵ ਅਰ ਆਪ ਦੇਸ਼ ਹਿਤਕਾਰੀਆਂ ਦੇ ਧਿਆਨ ਹੋਵਨੇ ਕਰਕੇ ਬਾਰੰ ਬਾਰ ਗੁੰਮ ਤੇ ਭੁਲ ਦੇ ਪਰਦੇ ਹੇਠ ਦਬ ਜਾਂਵਨ ਤੇ ਭੀ ਫੇਰ ਕ੍ਰਿਪਾਲੂ ਬ੍ਰਿਟਸ਼ ਗੁਰਨ ਮਿੰਟ ਦੀ ਛਤ੍ਰ ਛਾਯਾ ਹੇਠ ਅੱਜ ਕੱਲ ਦੇ ਸਮੇਂ ਵਿੱਚ ਆਪਣੇ ਮੰਦ ਮੰਦ ਪ੍ਰਕਾਸ਼ ਨੂੰ ਪ੍ਰਕਾਸ਼ਤ ਕਰਨ ਲੱਗੀ ਹੈ।

ਭਾਵੇਂ ਦੇਸ ਦੇ ਚੰਗੇ ਭਾਗਾਂ ਨੂੰ ਦੇਸ ਦੇ ਪ੍ਰਸਿੱਧ

ਵੈਦ ਤੇ ਹਕੀਮ ਮਿਲਕੇ ਸ੍ਵਦੇਸੀ ਚਿਕਿਤਸਾ ਦੀ ਉੱਨਤੀ ਦੇ ਵਿਚਾਰਾਂ ਨਾਲ ਅਜੇਹੀਆਂ ਕਾਨਫਰੰਸਾਂ ਭੀ ਹੋਵਨ ਲੱਗ ਗਈਆਂ ਹਨ, ਰਿਸ਼ੀ ਕੇਸ਼ ਵਿੱਚ ਕਾਲੀ ਕੰਬਲੀ ਵਾਲੇ ਬਾਬਾ ਜੀ ਜੇਹੇ ਪ੍ਰੋਪਕਾਰੀ ਪਾਸੋਂ ਖਰਚ ਦੇ ਕੇ ਆਯੁਰਵੇਦ ਵਿਦਯਾਲਯ ਖੋਹਲਣ ਲੱਗੇ ਹਨ ਜਿਸ ਵਿੱਚ ਸ਼ਸਤ੍ਰ ਕ੍ਰਿਆ ਭੀਸਿਖਾਈ ਜਾਵੇਗੀ ਜਿਸਤੋਂ ਆਸ ਹੁੰਦੀ ਹੈ ਕਿ ਹੁਣ ਕੁਝ ਕੁਝ ਸ੍ਵਦੇਸ਼ੀ ਚਿਕਿਤਸਾ ਦੀ ਉੱਨਤੀ ਦਾ ਸਮਾਂ ਆ ਗਿਆਹੈ। ਅਨੇਕਾਂ ਦੇਸ਼ ਵਾਸੀਆਂ ਦਾ ਪ੍ਰੇਮ ਏਸ ਪਾਸੇ ਹੋ ਰਿਹਾ ਹੈ ਦਿਨੋਂ ਦਿਨ ਕੁਝ ਨਾਂ ਕੁਝ ਉੱਨਤੀ ਹੋ ਹੀ ਰਹੀਹੈ ਪਰ ਜਿੰਨੀਉੱਨਤੀ ਹੋਣੀ ਚਾਹੀਦੀ ਹੈ ਉਸਦਾ ਹਜਾਰਵਾਂ ਹਿਸਾ ਭੀ ਅੱਜੇ ਤਕ ਨਹੀਂ ਅਰ ਨਾ ਹੀਂ ਉੱਨਤੀ ਵਾਸਤੇ ਪੂਰਾ ਰਸਤਾ ਸਾਫ ਹੈ ਜਿਸ ਦੇ ਕਾਰਨਾਂ ਵੱਲ ਕਾਨਫਰੰਸ ਵਲੋਂ ਵਿਸ਼ੇਸ਼ ਧਯਾਨ ਦੇਵਨ ਦੀ ਲੋੜ ਪ੍ਰਤੀਤ ਹੁੰਦੀ ਹੈ, ਉੱਨਤੀ ਦੀ ਰੋਕ ਦੇ ਕਾਰਨ ਦਾਸਦੀ ਤੁਛ ਬੁਧੀ ਵਿਚ ਜੇਹੜੇ ਆਏ ਹਨ ਸੋ ਥੋਹੜੇ ਜੇਹੇ ਦਾਸਆਪਣੀਵਯਾਖਯਾਦੀਸਮਾਪਤੀਪਰਬੇਨਤੀਕਰਦਾਹੈ।

(੧)ਪਹਲਾਂ ਕਾਰਨ ਇਹ ਹੈ ਕਿ ਸ੍ਵਦੇਸ਼ੀਚਿਕਿਤਸਾਦੇ ਯੋਗਪ੍ਰਚਾਰਦੀਰੁਕਾਵਟਦਾਪਹਲਾਕਾਰਨ"ਰਾਜਾਦੀਪੂਰੀ ਮਦਦਦਾ ਨਾਂ ਹੋਣਾਹੈ,ਰਾਜਾਦੀ ਮਦਦਦੇ ਬਿਨਾਂ ਕੋਈਭੀ ਕਾਰਯ ਵਿਸ਼ੇਸ਼ ਕਰ ਅਜੇਹੇਕਾਰਯ ਤਾਂ ਮੂਲੋਂ ਹੀ ਸਿਰੇ ਨਹੀਂ ਚੜ੍ਹ ਸੱਕਦੇ ! ਸਿੱਧ ਤੋਂ ਸਿੱਧ ਅਤੀ ਗੁਣਕਾਰ ਦਵਾਈਆਂ ਦੀ ਪਹੁੰਚ ਭੀ ਸਰਕਾਰੇ ਦਰਬਾਰੇ ਨਹੀਂ ਹੋ ਸੱਕਦੀ, ਜੋ ਕਿਸੇ ਹਿੰਮਤੀ ਵੈਦ ਹਕੀਮ ਵਲੋਂ ਕਿਸੇ ਅਫਸਰਦਾ ਧਿਆਨ ਦਿਵਾਇਆ ਭੀ ਜਾਵੇ ਤਾਂ ਹੁਕਮ ਹੁੰਦਾ ਹੈ ਕਿ ਕਿਸੇ ਡਾਕਟਰ ਅਫ਼ਸਰ ਦੀ ਤਸਦੀਕ ਤੇ

ਸਿਫ਼ਾਰਸ਼ ਦਿਓ, ਡਾਕਟਰ ਸਾਹਿਬਾਂ ਦੇ ਆਪ ਹੀ ਏਧਰ ਦਾ ਗਯਾਨ ਨਾਂ ਹੋਵਨ ਤੇ ਦੇਸੀ ਦਵਾਵਾਂ ਨਾਲ ਵੱਡੀ ਨਫ਼ਰਤ ਕੀਤੀ ਜਾਂਦੀ ਹੈ ਤੇ ਸ੍ਵਦੇਸ਼ੀ ਵੈਦਾਂ ਤੇ ਹਕੀਮਾਂ ਨਾਲ ਅਨਾਦਰ ਦਾ ਵਰਤਾਉ ਕੀਤਾ ਜਾਂਦਾ ਹੈ ਜਿਸ ਤੇ ਆਪ ਭੀ ਰੁਕਦੇ ਹੋਏ ਵਰਤਾਉ ਕੀਤਾ ਜਾਂਦਾਹੈ। ਹਾਲਾਂ ਕਿ ਪਰਮ ਕ੍ਰਿਪਾਲੂ ਸਰਕਾਰ ਵੱਲੋਂ ਜਿੰਨਾਂ ਖ਼ਰਚ ਲੋਕਾਂ ਦੀ ਅਰੋਗਤਾ ਦੀ ਰਾਖੀ ਅਰ ਬੀਮਾਰਾਂ ਦੇ ਇਲਾਜ ਵਾਸਤੇ ਹਸਤਪਤਾਲਾਂ ਤੇ ਡਾਕਟਰਾਂ ਦਾ ਕੀਤਾ ਜਾਂਦਾ ਹੈ ਜੇ ਦੇਸੀ ਹਕੀਮਾਂ ਤੇ ਵੈਦਾਂ ਵਲੋਂ ਸੰਕੋਚ ਹੋ ਜਾਵੇ ਜਾਂ ਇਹ ਰੁਕ ਜਾਵਣ ਤਦ ਹੁਣ ਨਾਲੋਂ ਵੀਹ ਗੁਣਾਂ ਖਰਚ ਕਰਕੇ ਭੀ ਪਰਮ ਕ੍ਰਿਪਾਲੂ ਸਰਕਾਰ ਵਲੋਂ ਲੋਕਾਂ ਦਾ ਏਨਾਂ ਭਲਾ ਨਾਂ ਹੋ ਸੱਕੇ, ਏਸ ਤੇ ਏਸ ਔਕੜ ਨੂੰ ਦੂਰ ਕਰਨ ਵੱਲ ਖਾਸ ਧਿਆਨ ਦੀ ਲੋੜ ਹੈ।

(੨) ਦੂਜਾ ਕਾਰਨ ਏਹਹੈ ਕਿ ਸਾਡੇ ਸਾਰੇਦੇਸੀਆਂ ਦਾ ਸ੍ਵਦੇਸ਼ੀ ਚਿਕਿਤਸਾ ਦੀ ਉੱਨਤੀ ਵਾਸਤੇ ਸਾਂਝਾ ਬਲ ਖਰਚ ਨਹੀਂ ਹੁੰਦਾ ਅਰ ਨਾਂ ਹੀ ਆਪਸ ਵਿੱਚ ਮਿਲਾਪ ਨਾਲ ਵਿਚਾਰ ਕੀਤੇ ਜਾਂਦੇ ਹਨ ਜਿਥੇ ਵੀਹਵੀਹ ਡਾਕਟਰ ਬੈਠ ਕੇ ਆਪੋ ਆਪਣੀ ਵਿਚਾਰ ਤਥਾ ਇੱਕ ੨ ਰੋਗੀ ਤੇ ਮਿਲਾਪ ਨਾਲ ਰੋਗ ਔਸ਼ਧੀ ਦਾ ਨਿਰਨਾਂ ਕਰਦੇ ਹਨ ਉਥੇ ਅਸੀ ਇੱਕ ਦੂਜੇ ਨੂੰ ਵੇਖ ਕੇ ਕ੍ਰੋਧ ਵਿਚ ਭਰ ਜਾਂਦੇ ਹਾਂ, ਇਹ ਵਰਤਾਰਾ ਬੜੀ ਛੇਤੀ ਸੁਧਾਰਨ ਦੀ ਲੋੜ ਹੈ।

(੩) ਤੀਜਾ ਸਾਡੇ ਬਹੁਤ ਸਾਰੇ ਬਜ਼ੁਰਗ ਪ੍ਰਾਚੀਨ ਤਥਾ ਨਵੀਨ ਵਿੱਦਯਾਵਾਨ ਆਪੋ ਆਪਣੇ ਤਜਰਬੇ ਹਿਰਦੇ ਵਿੱਚ ਹੀ ਦੱਬਰਖਦੇ ਹਨ, ਨਾਂ ਲਿਖ ਰੱਖਦੇ ਹਨ ਤੇ ਨਾਂ ਲੋੜ ਵੰਦਾਂ ਨੂੰ ਦੱਸਦੇ ਹਨ।

(੪) ਚੌਥਾ ਬਹੁਤ ਸਾਰੇ ਮੂਰਖ, ਅਨਪੜ੍ਹ, ਅਸਿੱਖ ਬਦੋ ਬਦੀ ਦੇ ਵੈਦ ਹਕੀਮ ਬਣ ਕੇ ਸੰਸਾਰ ਵਾਸਤੇ ਦੁਖ ਦੇ ਵਾਧੇ ਦਾ ਕਾਰਨ ਤੇ ਸੁਦੇਸ਼ੀ ਚਿਕਿਤਸਾ ਦੇ ਪ੍ਰਚਾਰ ਵਿੱਚ ਰੋਕ ਦਾ ਕਾਰਨ ਹੁੰਦੇ ਹਨ ਜਿਨ੍ਹਾਂ ਵਾਸਤੇ ਸ਼ਾਸਤ੍ਰਾਂ ਵਿਚ ਭੀ "ਨਾਂ ਭਿਗਯਾਯਸ਼ੂ ਸ਼ਾਸਤ੍ਰਾਣਿ ਭੇਖਜੰਕੁਰਤੇ ਭਿਖਕ। ਯਮਇਵਸ ਵਿਗਯੇਓ ਮਰਤਜਾਨਾਂ ਮਰਤ ਤੂਪ ਧ੍ਰਿਕ" ਲਿਖਿਆ ਹੈ। ਅਰਥਾਤ ਜੇਹੜੇ ਵੈਦਕ ਸ਼ਾਸਤ੍ਰਾਂ ਨੂੰ ਨਹੀਂ ਜਾਣਦੇ ਤੇ ਦਵਾਵਾਂ ਕਰਨ ਲੱਗ ਜਾਂਦੇ ਹਨ ਓਹਨਾਂ ਨੂੰ ਜਮ ਦਾ ਰੂਪ ਜਾਣੋਂ, ਰੋਗੀਆਂ ਵਾਸਤੇ ਓਹ ਆਪ ਹੀ ਮੌਤ ਦਾ ਸਰੂਪ ਹਨ। ਚਰਕ ਵਿਚ ਲਿਖਿਆ ਹੈ ਕਿ–ਭਯਾਨਕ ਤੋਂ ਭਯਾਨਕ ਵਿਖ–ਅੱਗ ਦੇ ਅੰਗਯਾਰ–ਇੰਦ੍ਰ ਦਾ ਬੱਜ੍ਰ ਖਾ ਲੈਣਾਂ ਚੰਗਾ ਪਰ ਮੂਰਖ ਵੈਦ ਹਕੀਮ ਦੀ ਦਵਾ ਖਾਣੀ ਬਹੁਤ ਬੁਰੀ ਹੈ। ਅਖਾਵਤ ਹੈ ਕਿ "ਰੱਬ ਦਾ ਮਾਰਿਆ ਬਚ ਜਾਵੇ ਤਾਂ ਬਚ ਜਾਵੇ ਪਰ ਮੂਰਖ ਵੈਦ ਹਕੀਮਾਂ ਦਾ ਮਾਰਿਆ ਕਦੇ ਨਹੀਂ ਬੱਚ ਸਕਦਾ" ਅਜੇਹੇ ਲੋਭੀ ਹੀ ਯੋਗ ਸੱਜਨਾਂ ਦੇ ਅਨਾਦਰ ਦਾ ਕਾਰਨ ਬਣਦੇ ਹਨ ਜਿਨ੍ਹਾਂ ਦੇ ਸੁਧਾਰ ਜਾਂ ਰੋਕ ਦੇ ਸਾਧਨ ਹੋਣੇ ਜ਼ਰੂਰੀ ਹਨ

(੫) ਪੰਜਵਾਂ ਕਾਰਨ ਏਹ ਹੈ ਕਿ ਸਾਡੇ ਬਹੁਤ ਸਾਰੇ ਭਰਾ ਮ੍ਰਿਯਾਦਾ ਅਨੁਸਾਰ ਦਵਾਵਾਂ ਤਿਆਰ ਕਰਨ ਤੋਂ ਆਲਸੀ ਹੋ ਕੇ ਸੁਦੇਸ਼ੀ ਦੇ ਪਰਦੇ ਹੇਠ ਬਦੇਸ਼ੀ ਦਵਾਵਾਂ ਵਰਤ ਕੇ ਆਪਣੇ ਆਪ ਵੈਰੀ ਬਣਦੇ ਹਨ। ਜਿਨ੍ਹਾਂ ਦੇ ਲਹਾ ਚੜ੍ਹਾ ਤੇ ਅਸਲੇ ਦੀ ਵੀ ਉਨ੍ਹਾਂ ਨੂੰ ਖਬਰ ਨਹੀਂ ਹੁੰਦੀ

(੬) ਛੇਵਾਂ ਕਾਰਨ ਇਹ ਹੈ ਕਿ ਸੁਦੇਸ਼ੀ ਚਿਕਿਤਸਾ ਦੇ ਗ੍ਰੰਥ ਬਹੁਤੇ ਕਠਿਨ ਭਾਸ਼ਾਂ ਵਿੱਚ ਹਨ ਸੋ ਸਭ ਦੇਸ਼ਾਂ

ਵਿੱਚ ਓਹਨਾਂ ੨ ਦੇਸ਼ਾਂ ਦੀਆਂ ਬੋਲੀਆਂ ਵਿਚ ਪ੍ਰਚਾਰ ਦੀ ਲੋੜ ਹੈ।

(੭) ਸੱਤਵਾਂ ਇਹ ਹੈ ਕਿ ਸਾਡੇ ਬਹੁਤ ਸਾਰੇ ਦੇਸ਼ ਵਾਸੀ ਸਭਨਾਂ ਹੀ ਪੁਰਾਣੀਆਂ ਬਾਤਾਂ ਵਲੋਂ ਨਕ ਚਾੜ੍ਹਦੇ ਹਨ, ਨਾਲ ਹੀ ਆਪਣੇ ਸੁਭਾਵ ਅਨੁਸਾਰ ਸ੍ਵਦੇਸ਼ੀ ਚਿਕਿ-ਤਸਾ ਵਲੋਂ ਭੀ ਅਜੇਹੇ ਸੱਜਨਾਂ ਦੀ ਰੁਚੀ ਏਧਰ ਫੇਰਨ ਵਾਸਤੇ ਪ੍ਰੀਤੀ ਪ੍ਰੇਰਨਾਂ ਦੀ ਲੋੜ ਹੈ।

(੮) ਅੱਠਵਾਂ ਇਹ ਕਿ ਸਾਡੇ ਵਿੱਦਯਾ ਤੇ ਅਭ੍ਯਾਸ ਪ੍ਰਾਪਤੀ ਵਾਸਤੇ ਕੋਈ ਯੋਗ ਸਾਧਨ ਨਹੀਂ ਹਨ, ਇਸ ਵਾਸਤੇ ਪ੍ਰਧਾਨ ਔਸ਼ਧਾਲਯ, ਚਿਕਿਤਸਾਲਯ, ਪੁਸਤ-ਕਾਲਯ, ਵਿਦ੍ਯਾਲਯ ਅਰ ਹਿਕਮਤ ਸੰਬੰਧੀ ਨੁਮਾਇਸ਼ਾਂ ਚੰਗੀ ਉੱਨਤ ਦਸ਼ਾ ਵਿਚ ਹੋਵਨ ਦੀ ਲੋੜ ਹੈ, ਜਦ ਤੋਂ ਆਲ ਇੰਡੀਆ ਵੈਦਕ ਐਂਡ ਯੂਨਾਨੀ ਤਿੱਬੀ ਕਾਨਫ੍ਰੰਸ ਵਲੋਂ ਨੁਮਾਇਸ਼ ਅਰੰਭ ਹੋਈ ਹੈ ਤਦ ਤੋਂ ਅਨੇਕਾਂ ਵੈਦ ਅਤੇ ਹਕੀਮ ਪ੍ਰੀਖਿਆ ਵਾਸਤੇ ਲਾਭ ਉਠਾ ਰਹੇ ਹਨ । ਇਸ ਤਰਾਂ ਹੋਰ ਭੀ ਅਨੇਕਾਂ ਕਾਰਨ ਹਨ ਜਿਨ੍ਹਾਂ ਵੱਲ ਉੱਨਤੀ ਦੇ ਪ੍ਰੇਮੀਆਂ ਨੂੰ ਵਿਸ਼ੇਸ਼ ਧਿਆਨ ਦੇਵਨ ਦੀ ਲੋੜ ਹੈ।

ਆਸ ਹੈ ਕਿ ਜੇ ਏਸੇ ਤਰਾਂ ਸ੍ਵਦੇਸ਼ੀ ਚਿਕਿਤਸਾ ਦੇ ਹਾਮੀਆਂ ਵਲੋਂ ਉੱਦਮ ਲਗਾਤਾਰ ਹੁੰਦਾ ਰਿਹਾ, ਤੇ ਏਸੇ ਤਰਾਂ ਦੇਸ਼ ਹਿਤਕਾਰੀ ਬਜ਼ੁਰਗਾਂ ਵਲੋਂ ਮਿਲ ਕੇ ਦੇਸ਼ ਦੇਸ਼ਾਂਤ੍ਰਾਂ ਦੇ ਵੈਦਾਂ ਹਕੀਮਾਂ ਨੂੰ ਨਾਲ ਮਿਲਾ ਕੇ ਉੱਨਤੀ ਦੇ ਵਿਚਾਰ ਹੁੰਦੇ ਰਹੇ ਤਦ ਛੇਤੀ ਹੀ ਓਹ ਦਿਨ ਨੇੜੇ ਆ ਪਹੁੰਚਣਗੇ ਜਦੋਂ ਸ੍ਵਦੇਸ਼ੀ ਚਿਕਿਤਸਾ ਉੱਨਤੀ ਦੇ ਸਿਖਰ ਪਹੁੰਚਣ ਯੋਗ ਹੋ ਜਾਵੇਗੀ ! ਕ੍ਰਿਪਾਲੂ ਸਰਕਾਰ ਵਲੋਂ ਯੋਗ੍ਯਤਾ ਅਨੁਸਾਰ ਸਹਾਇਤਾ ਪ੍ਰਾਪਤ ਹੋਵੇਗੀ। ਦੇਸ਼

ਵਾਸੀਆਂ ਦੀ ਰੁਚੀ ਫੇਰ ਪਹਲੇ ਦੀ ਤਰਾਂ ਹੀ ਸ੍ਵਦੇਸ਼ੀ ਚਿਕਿਤਸਾ ਵੱਲ ਹੋ ਆਵੇ ਗੀ। ਅਕਾਲ ਪੁਰਖ ਜੀ ਕਰਨ ਕਿ ਛੇਤੀ ਹੀ ਇਹ ਦਿਨ ਵੇਖਣੇਂ ਨਸੀਬ ਹੋਵਨ ਅਰ ਏਹ ਅਮਨ ਦਾ ਰਾਜ ਜਿਸਦੀ ਬਰਕਤ ਹਰ ਇਕ ਆਪੋ ਆਪਣੀ ਪੂਰਨ ਉੱਨਤੀ ਦੇ ਯੋਗ ਸਾਧਨ ਸ੍ਵਤੰਤ੍ਰਤਾ ਨਾਲ ਕਰ ਸੱਕਦਾ ਹੈ ਸਦਾ ਅਟੱਲ ਅਰ ਵਧਦਾ ਫੁਲਦਾ ਰਹੇ।

ਅੰਤ ਤੇ ਦਾਸ ਆਪਣੀਆਂ ਭੁਲਾਂ ਅਤੇ ਬਹੁਤ ਸਾਰਾ ਆਪ ਸੱਜਣਾਂ ਦਾ ਸਮਾਂ ਲੈਣ ਦੀ ਖਿਮਾਂ ਮੰਗਦਾ ਹੋਇਆ ਸਨਮਾਂਨ ਸਹਿਤ ਸਮਾਪਤੀ ਦੀ ਆਗਿਆ ਮੰਗਦਾ ਹੈ।

ਸ੍ਰੀ ਵਾਹਿਗੁਰੂ ਜੀ ਕਾ ਖਾਲਸਾ।
ਸ੍ਰੀ ਵਾਹਿਗੁਰੂ ਜੀ ਕੀ ਫਤਹ॥

| ਵੈਦਕ ਸ਼ਸਤ੍ਰ ਨਾਮ | ਡਾਕਟਰੀ ਨਾਮ | |
|---|---|---|
| ਗ੍ਰਭਸ਼ੰਕੁਯੰਤ੍ਰ | Hook | ਹੁਕੱਸ |
| ਜਲੋਂਦਰ ਯੰਤ੍ਰ | Canula | ਕੈਨੂਲਾ |
| ਮੁਦ੍ਰਿਕਾਯੰਤ੍ਰ | Trocar | ਟ੍ਰੋਕਾਰ |
| ਕਰਪਤ੍ਰ | Bone saw | ਬੋਨਸਾਅ |
| ਅਰਸ਼ੋਯੰਤ੍ਰ | Rectol speculam | ਰੈਕਟਲਸਪੈਕੁਲਮ |
| ਅੰਗੁਲੀਤ੍ਰਾਣਯੰਤ੍ਰ | Fingershield | ਫਿੰਗਰਸ਼ੀਲਡ |
| ਸੂਚੀਯੰਤ੍ਰਾਣਿ | Needles | ਨੀਡਲਜ਼ |
| ਏਕ ਤਾਲਯੰਤ੍ਰ | Hooks | ਹੁਕੱਸ |

# ਕ੍ਰਿਪਾਲੂ ਗੌਰਨਮੈਂਟ ਵੱਲੋਂ ਸਨਮਾਨ !

ਸਹਿਤ ਦੋ ਸੌ ਰੁਪਏਦਾ ਇਨਾਮ ਸ੍ਵਦੇਸ਼ਭਾਸ਼ਾ ਪ੍ਰਚਾਰਕ ਲੜੀ ਦੀਆਂ ੧੯੧੨ ਵਿੱਚ ਛਪੀਆਂ ਪੁਸਤਕਾਂ ਨਾਲ ਹੀ ਮਿਲਿਆ ਸੀ, ਇਨ੍ਹਾਂ ਵਿੱਚੋਂ ਹੀ ਛੇਵੀਂ ਸਿੱਖ ਐਜੂਕੇਸ਼ਨਲ ਕਾਨਫ੍ਰੰਸ ਦੇ ਪਰਧਾਨ ਜੀ ਦੀ ਭੇਟਾ ਕੀਤੀਆਂ ਗਈਆਂ ਸਨ, ਸੋ ਪਾਠਕ ਜੀ ! ਤੁਸੀ ਭੀ ਏਸ ਲੜੀ ਦੇ ਪੁਸਤਕ ਤਨ, ਮਨ, ਧਨ, ਆਤਮਾ ਪ੍ਰਵਾਰ, ਸੰਬੰਧੀਆਂ ਅਤੇ ਸੱਜਣਾਂ ਮਿੱਤ੍ਰਾਂ ਦੇ ਹਿਤ ਵਾਸਤੇ ਜੋ ਪੜ੍ਹਨ ਸੁਨਨ ਯੋਗ ਅਤੀ ਉੱਤਮ ਹਨ, ਜ਼ਰੂਰ ਨਮੂਨਾ ਮਾਤ੍ਰ ਖਰੀਦ ਕਰੋ। ਏਸ ਲੜੀ ਦੀਆਂ ਪੁਸਤਕਾਂ ਦੀ ਉੱਤਮਤਾ ਇਨ੍ਹਾਂ ਦੇ ਲੇਖਕ ਤੇ ਪ੍ਰਕਾਸ਼ਕ ਦੇ ਨਾਮ ਤੋਂ ਹੀ ਪ੍ਰਤੀਤ ਹੋ ਸਕਦੀ ਹੈ, ਜੋ ਪੰਜਾਬੀ ਦੇ ਪ੍ਰਸਿੱਧ ਸੇਵਕ ਭਾਈ ਮੋਹਨ ਸਿੰਘ ਜੀ ਵੈਦ ਮਿਉਨਸਿਪਲ ਕਮਿਸ਼ਨਰ ਤਰਨ ਤਾਰਨ ਐਡੀਟਰ ਦੁਖੰ ਨਿਵਾਰਨ ਪਤ੍ਰ ਹਨ। ਪੁਸਤਕਾਂ ਦਾ ਸੂਚੀ ਪਤ੍ਰ ਅੱਡ ਮੰਗਵਾਕੇ ਦੇਖ ਲਵੋ।

ਸੇਵਕਾਂ ਦੇ ਵਿਚਾਰ

ਹਨ ਕਿ ਪੰਜਾਬੀ ਬੋਲੀ ਤੇ ਗੁਰਮੁਖੀ ਅੱਖਰਾਂ ਵਿਚ ਹਜ਼ਾਰਾਂ ਹੀ ਪੁਸਤਕਾਂ ਸੁੰਦਰ ਅਤੀ ਉੱਤਮ ਤੇ ਸਭ ਤਰਾਂ ਦੀ ਲੋੜ ਦੀਆਂ ਨਵੀਆਂ ਪ੍ਰਕਾਸ਼ਤ ਕੀਤੀਆਂ ਜਾਵਨ, ਸੋ ਪਹਲੀਆਂ ਵਿਕ ਜਾਵਣ ਪਰ ਹੀ ਹੋਰ ਛਪ ਸਕਦੀਆਂ ਹਨ, ਇਸੇ ਤੇ ਅਸੀ ਵਧ ਤੋਂ ਵਧ ਰਿਆਇਤ ਦੇਣ ਵਾਸਤੇ ਤਿਆਰ ਹਾਂ, ਪੰਜਾਬੀ ਦੇ ਹਿਤਕਾਰੀ ਉਦਮ ਕਰਨ ਤਦ ਪੰਜਾਬੀ ਦਾ ਭੰਡਾਰ ਬਹੁਤ ਕੁਝ ਪੂਰਣ ਹੋ ਸਕਦਾ ਹੈ ॥ ਦਾਸ—ਸੰਤ ਸਿੰਘ ਮੈਨੇਜਰ ਸ੍ਵਦੇਸ਼ ਭਾਸ਼ਾ ਪ੍ਰਚਾਰਕ ਏਜੰਸੀ ਤਰਨ ਤਾਰਨ (ਪੰਜਾਬ)